ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਨਵੰਬਰ–ਦਸੰਬਰ 1996

ਦਾ ਤਰਜਮਾਨ

6/-

# ਤਰਕਸ਼ੀਲ




ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ, ਤਰਕਸ਼ੀਲ ਸੁਸਾਇਟੀ ਵਲੋਂ ਮਿਤੀ 29-9-96 ਨੂੰ ਪੰਜਾਬ ਭਰ ਦੇ 200 ਪਿੰਡਾਂ ਵਿੱਚ ਕੱਢੇ ਗਏ ਤਰਕਸ਼ੀਲ ਚੇਤਨਾ ਕਾਫਲੇ ਦੀ ਇੱਕ ਝਲਕ ।

# ਇਜਾਜ਼ਤ
## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਜਰਾ ਸੋਚੋ

ਲੋਕੀ ਰਾਹ ਨੂੰ ਛੱਡ ਕੁਰਾਹ ਹੋਏ, ਚਾਲਾ ਵਿਗੜਿਆ ਪਿਆ ਸੰਸਾਰ ਦਾ ਜੀ
ਕਈ ਮੜ੍ਹੀਆਂ ਤੇ ਰਗੜਦੇ ਨੱਕ ਵੇਖੇ, ਵੇਲਾ ਬੀਤ ਗਿਆ ਮੌਜ ਬਹਾਰ ਦਾ ਜੀ
ਮੱਥੇ ਤਿਲਕ ਕਚਹਿਰੀਆਂ ਕੋਲ ਬਹਿਕੇ, ਜੋਤਸ਼ੀ ਨਹਿਲੇ ਤੇ ਦਹਿਲਾ ਮਾਰਦਾ ਜੀ
ਰਾਹੂ ਕੇਤੂ ਨੇ ਨਾਲ ਨਰਾਜ਼ ਤੇਰੇ, ਤੈਨੂੰ ਪਤਾ ਨਾ ਮੰਗਲ ਦੇ ਭਾਰ ਦਾ ਜੀ
ਸਿੱਧੀ ਰੇਖ ਦੇ ਵਿੱਚ ਮੈਂ ਮੇਖ ਮਾਰਾਂ, ਕਸ਼ਟ ਕੱਟ ਦਿਆਂ ਤੇਰੇ ਪਰਿਵਾਰ ਦਾ ਜੀ
ਇੱਕੀ, ਕੱਤੀ, ਇਕਵੰਜਾ ਜਾਂ ਪੱਤਾ ਸੌ ਦਾ, ਲੈ ਕੇ ਲੋਕਾਂ ਦਾ ਕਸ਼ਟ ਨਿਵਾਰਦਾ ਜੀ
ਦੂਜੇ ਪਾਸੇ ਨਾ ਥੁੜ ਸਾਧਾਂ ਚੇਲਿਆਂ ਦੀ, ਜੰਗਲਾਂ ਵਿੱਚ ਨੇ ਮੰਗਲ ਲਾਈ ਜਾਂਦੇ
ਭੋਲੇ-ਭਾਲੇ ਜਹਾਨ ਦਿਆਂ ਲੋਕਾਂ ਨੂੰ, ਵਿੱਚ ਆਪਣੇ ਚੁੰਗਲ ਫਸਾਈ ਜਾਂਦੇ
ਜਿਹੜੇ ਭਾਦੋਂ ਤੋਂ ਡਰਦੇ ਸਾਧ ਬਣਗੇ, ਮਹਾਂਰਿਸ਼ੀ ਨੇ ਉਹੋ ਕਹਾਈ ਜਾਂਦੇ
ਕਦੇ ਟੁੱਕ ਨਾ ਪੱਕਦਾ ਜਿਨ੍ਹਾਂ ਦੇ ਘਰ ਸੀ, ਅੱਜ ਮਹਿਲ ਅਟਾਰੀਆਂ ਪਾਈ ਜਾਂਦੇ
ਗਿੱਦੜ ਸਿੰਗੀ ਜੋਗੀ ਲੈ ਤੁਰਦਾ, ਪੰਡ ਕਿਸਮਤ ਦੀ ਉਹਨੂੰ ਫਰਮਾਈ ਜਾਵੇ
ਭੇਟਾ ਦੇ ਕੇ ਲਉ ਖਰੀਦ ਏਹਨੂੰ, ਮਾਇਆ ਆਪੇ ਹੀ ਘਰ ਚਲਾਈ ਜਾਵੇ
ਥਾ-ਥਾਂ 'ਤੇ ਬੜੇ ਮਹੰਤ ਬੈਠੇ, ਦੁੱਧ ਪੀਕੇ ਢਿੱਡ ਵਧਾਈ ਜਾਂਦੇ
ਪੁੰਨ ਕਰਕੇ ਕੱਟਿਆ ਕਸ਼ਟ ਜਾਉ, ਵਿਚ ਦਾਨ ਦੇ ਪੱਖੇ ਚੜ੍ਹਵਾਈ ਜਾਂਦੇ
ਦੂਜੇ ਪਾਸੇ ਸਕੂਲ ਦੇ ਵਿੱਚ ਤੱਕ ਲਉ, ਜਿਥੇ ਬੱਚੇ ਕਰਨ ਪੜ੍ਹਾਈ ਜਾਂਦੇ
ਕਿਤੇ ਪੱਖਾ ਤੇ ਬਿਜਲੀ ਕਿਤੇ ਹੈਨੀ, ਟਾਹਲੀਆਂ ਥੱਲੇ ਵਕਤ ਟਪਾਈ ਜਾਂਦੇ
ਤਰਕ ਬੁੱਧੀ ਨਾਲ ਕਰੋ ਵਿਚਾਰ ਲੋਕੋ, ਐਹੋ ਜਿਹੇ ਪਾਖੰਡਾਂ ਨੂੰ ਠੱਲ੍ਹ ਪਾਈਏ
ਅੰਧਵਿਸ਼ਵਾਸਾਂ ਦੇ ਦਿਮਾਗ ਤੋਂ ਲਾਹ ਜਾਲੇ ਵਿਗਿਆਨਕ ਸੋਚ ਦੇ ਵੱਲ ਆਈਏ

*ਬਸੰਤ ਪੇਂਟਰ,*
*ਰਣ ਸਿੰਘ ਵਾਲਾ।*

## ਇਜਲਾਸ ਸਬੰਧੀ ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸਾਲਾਨਾ ਇਜਲਾਸ 18-19 ਜਨਵਰੀ ਨੂੰ ਪੰਜਾਬੀ ਭਵਨ, ਲੁਧਿਆਣਾ ਵਿਖੇ ਹੋ ਰਿਹਾ ਹੈ। ਸਮੂਹ ਇਕਾਈਆਂ 20 ਤੋਂ 28 ਦਸੰਬਰ ਤੱਕ ਆਪੋ ਆਪਣੀ ਚੋਣ ਕਰਕੇ 29 ਦਸੰਬਰ ਨੂੰ ਸੂਬਾ ਕਮੇਟੀ ਦੀ ਮੀਟਿੰਗ ਵਿੱਚ ਲੈ ਕੇ ਆਉਣ। 28 ਦਸੰਬਰ ਤੱਕ ਚੁਣੀਆਂ/ਬਣੀਆਂ ਇਕਾਈਆਂ ਹੀ ਇਜਲਾਸ ਵਿੱਚ ਸ਼ਾਮਲ ਹੋ ਸਕਦੀਆਂ ਹਨ।



## ਤਰਕਸ਼ੀਲ

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ:01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਤਰਸੇਮ ਧੂਰੀ

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

ਸੰਪਰਕ ਤੇ ਚੰਦੇ ਭੇਜਣ ਲਈ ਪਤਾ:
ਅਸ਼ੋਕ ਕੁਮਾਰ
ਜਨਰਲ ਸਕੱਤਰ
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ।

ਚੰਦੇ :
ਲਾਈਫ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਸੌਵੀਂ ਸੱਟ 'ਤੇ ਟੁੱਟਣ ਵਾਲੇ ਲੋਹੇ ਦਾ ਟੁੱਟਣਾ ਪਹਿਲੀ ਸੱਟ 'ਤੇ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਉਸਨੂੰ ਪੈਣ ਵਾਲੀ ਹਰ ਸੱਟ ਦਾ ਆਪਣਾ ਮਹੱਤਵ ਹੁੰਦਾ ਹੈ।

– ਸਵੈ ਸਾਂਚੀ

*ਸੰਪਾਦਕੀ*

## ਧਰਮ ਤੇ ਮਨੁੱਖੀ ਅਜ਼ਾਦੀ

ਤਰਕ ਅਤੇ ਆਜ਼ਾਦੀ ਦਾ ਨਹੁੰ ਮਾਸ ਦਾ ਰਿਸ਼ਤਾ ਹੈ। ਆਜ਼ਾਦੀ ਸੀਮਿਤ ਜਾਂ ਖਤਮ ਕਰ ਦਿਓ, ਤਰਕ ਆਪਣੇ ਆਪ ਮੁਰਝਾ ਜਾਂਦਾ ਹੈ। ਕਈ ਸਮਾਜ ਵਿਗਿਆਨੀ ਤਾਂ ਬੰਦੇ ਨੂੰ ਸਮਝਦੇ ਹੀ ਤਰਕਸ਼ੀਲ ਪਸ਼ੂ ਹਨ। ਭਾਵ ਬੰਦਾ ਪਸ਼ੂਆਂ ਤੋਂ ਆਪਦੇ ਤਰਕ ਦੀ ਸ਼ਕਤੀ ਕਰਕੇ ਹੀ ਵੱਖਰਾ ਹੈ, ਨਹੀ ਤਾਂ ਬਾਕੀ ਸਾਰੇ ਜਿਉਣ-ਮਰਨ, ਬੱਚੇ ਪੈਦਾ ਕਰਨ ਵਾਲੇ ਕਾਰਜ ਸਾਂਝੇ ਹਨ। ਆਪਣੀ ਜ਼ਿੰਦਗੀ ਨੂੰ ਵਿਉਂਤਣ ਤੇ ਡੌਲਣ ਲਈ ਤਰਕ ਦੀ, ਵਿਚਾਰਾਂ ਦੀ, ਆਜ਼ਾਦੀ ਦੀ ਅਣਸਰਦੀ ਲੋੜ ਹੈ। ਇੰਨ੍ਹਾਂ ਦੀ ਅਣਹੋਂਦ ਵਿੱਚ ਮਨੁੱਖ ਮਹਿਜ਼ ਪਸ਼ੂਆਂ ਵਰਗਾ ਹੋ ਨਿਬੜਦਾ ਹੈ। ਜਾਂਦਿਆਂ ਜਾਂਦਿਆਂ ਇਹ ਵਰ੍ਹਾ ਅਫਗਾਨੀਆਂ ਲਈ ਕੁਝ ਅਜਿਹਾ ਹੀ ਵਾਤਾਵਰਣ ਦੇ ਕੇ ਜਾ ਰਿਹਾ ਹੈ। ਇਸਲਾਮੀ ਤਾਲਿਬਾਨ (ਵਿਦਿਆਰਥੀ) ਨੇ ਕਾਬਲ ਉੱਪਰ ਕਬਜ਼ਾ ਕਰਦਿਆਂ ਹੀ ਆਬਾਦੀ ਦੇ ਅੱਧ, ਜਾਣੀ ਔਰਤਾਂ ਦੀਆਂ ਮੂਲ ਆਜ਼ਾਦੀਆਂ ਤੇ ਤਲਵਾਰ ਫੇਰ ਦਿੱਤੀ ਹੈ। ਸ਼ਰ੍ਹਾ ਦੇ ਨਾਂ ਹੇਠ ਔਰਤਾਂ ਦਾ ਦਫ਼ਤਰਾਂ 'ਚ ਜਾਣਾ, ਬਿਨਾਂ ਬੁਰਕੇ ਦੇ ਬਾਹਰ ਨਿਕਲਣਾ ਬੰਦ ਕਰ ਦਿੱਤਾ ਹੈ ਅਤੇ ਉਨ੍ਹਾਂ ਨੂੰ ਘਰ ਦੀ ਚਾਰਦੀਵਾਰੀ 'ਚ ਰਹਿਣ ਦੇ ਹੁਕਮ ਨਾਜ਼ਲ ਕੀਤੇ ਹਨ। ਮੁਲਾਣਿਆਂ ਦਾ ਤਾਲਿਬਾਨ ਨੂੰ ਥਾਪੜਾ ਮਿਲਿਆ ਹੋਇਆ ਹੈ। ਮਰਦਾਂ ਦੇ ਪਹਿਰਾਵੇ ਵਿੱਚ ਪਸੰਦ ਜਾਂ ਚੋਣ ਤੇ ਰੋਕ ਲਾਈ ਗਈ ਹੈ ਅਤੇ ਉਨ੍ਹਾਂ ਨੂੰ ਦਾੜ੍ਹੀ ਰੱਖਣ, ਪੱਗ ਬੰਨ੍ਹਣ ਤੇ ਕੁੜਤਾ ਸਲਵਾਰ ਪਹਿਨਣ ਦਾ ਹੁਕਮ ਦਿੱਤਾ ਹੈ। ਸਭ ਨੂੰ ਪਤਾ ਹੈ ਕਿ ਇਸ ਧਾਰਮਿਕ ਰਾਜ ਵਿੱਚ ਹੁਕਮ ਅਦੂਲੀ ਦੀ ਸਜ਼ਾ ਸਖਤ ਹੋਵੇਗੀ। ਇਨ੍ਹਾਂ ਮੱਧਯੁਗੀ ਫੁਰਮਾਨਾਂ ਦਾ ਸੁਆਦ ਪੰਜਾਬ ਵਾਸੀਆਂ ਨੇ ਵੀ ਚੱਖਿਆ ਹੈ। ਇੱਥੇ ਵੀ ਖਾਸ ਰੰਗ ਦੀਆਂ ਚੁੰਨੀਆਂ, ਪੱਗਾਂ ਅਤੇ ਵਿਦਿਆਰਥੀਆਂ ਲਈ ਪਹਿਰਾਵੇ ਦੇ ਕੋਡ ਨਾਜ਼ਲ ਹੋਏ ਸਨ। ਪਰ ਆਜ਼ਾਦੀ ਪਸੰਦ ਪੰਜਾਬੀਆਂ ਨੇ ਜਿਸ ਨੂੰ ਰੱਦ ਕੀਤਾ। ਇਹ ਸਾਰਾ ਕੁਝ ਧਰਮ ਦੇ ਨਾਂ ਤੇ, ਧਰਮ ਦੇ ਓਹਲੇ ਵਿੱਚ ਕੀਤਾ ਗਿਆ। ਧਰਮ ਮਨੁੱਖ ਨੇ ਰਚਿਆ ਸੀ ਅਤੇ ਰਚਨਹਾਰਾ ਆਵਦੀ ਰਚਨਾ ਤੋਂ ਵੱਡਾ ਹੁੰਦਾ ਹੈ ਉਸ ਦਾ ਗੁਲਾਮ ਨਹੀਂ ਹੋ ਸਕਦਾ। ਦਲੀਲ ਅਤੇ ਵਿਚਾਰਾਂ ਦੀ ਆਜ਼ਾਦੀ ਬਿਨਾਂ ਕੋਈ ਸਮਾਜਕ ਸੱਭਿਆਚਾਰਕ ਸਾਰਥਕ ਸਰਗਰਮੀ ਨਹੀਂ ਹੋ ਸਕਦੀ। ਮਨੁੱਖ ਬੇਇਨਸਾਫ਼ੀ, ਨਾਬਰਾਬਰੀ, ਭੁੱਖਮਰੀ, ਕੁਰੱਪਸ਼ਨ ਅਤੇ ਅਫ਼ਰਾਤਫ਼ਰੀ ਜਿਹੇ ਮਸਲਿਆਂ ਨੂੰ ਮੂਕ ਦਰਸ਼ਕ ਬਣਕੇ ਦੇਖੇਗਾ। ਧਰਮ ਅਤੇ ਸ਼ਰ੍ਹਾ ਉਸ ਨੂੰ ਭਾਣਾ ਮੰਨਣ ਦੀ ਹੀ ਸਿੱਖਿਆ ਦੇਣਗੇ। ਉਸ ਦੀ ਪਹਿਲਕਦਮੀ ਨੂੰ ਬਾਂਝ ਕਰਨਗੇ। ਸ਼ਰ੍ਹਾ ਜਾਂ ਧਰਮ ਦੇ ਨਾਂ ਤੇ, ਧਰਤੀ ਦੇ ਕਿਸੇ ਵੀ ਕੋਨੇ 'ਚ ਵਾਪਰ ਰਹੇ ਅਜਿਹੇ ਵਰਤਾਰਿਆਂ ਵਿਰੁੱਧ ਹਰ ਇੱਕ ਨੂੰ ਖੜ੍ਹਨਾ ਤੇ ਆਵਾਜ਼ ਉਠਾਉਣੀ ਚਾਹੀਦੀ ਹੈ। ਇਹ ਵਿਗਿਆਨਕ ਯੁੱਗ ਮਨੁੱਖ ਅਤੇ ਮਨੁੱਖਤਾ ਲਈ ਹੈ। ਰਾਜ ਭਾਗ ਤੇ ਕਾਬਜ਼ ਧਿਰਾਂ ਵੱਲੋਂ ਸ਼ਰ੍ਹਾ ਜਾਂ ਧਰਮ ਦੇ ਨਾਂ ਤੇ ਮੂਲ ਮਨੁੱਖੀ ਆਜ਼ਾਦੀਆਂ ਨਾਲ ਖਿਲਵਾੜ ਕਰਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। ਆਰਥਕ ਅਤੇ ਸਮਾਜਕ ਆਜ਼ਾਦੀਆਂ ਲਈ, ਵਿਚਾਰਾਂ ਦੀ ਆਜ਼ਾਦੀ ਪਹਿਲੀ ਸ਼ਰਤ ਹੈ।

– o –

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਮਨੁੱਖੀ ਸਰੀਰਕ ਕਿਰਿਆਵਾਂ ਨਾਲ ਜੁੜੇ ਅੰਧ-ਵਿਸ਼ਵਾਸ

ਨਿਰੰਜਣ ਸਿੰਘ ਮਾਨ

ਮਨੁੱਖ ਦੀ ਇਹ ਪੁਰਾਣੀ ਆਦਤ ਹੈ ਕਿ ਜਦੋਂ ਉਹ ਕਿਸੇ ਕੁਦਰਤੀ ਗੱਲ ਜਾਂ ਘਟਨਾ ਦੇ ਬਾਰੇ ਵਿੱਚ ਪੂਰੀ ਤਰ੍ਹਾਂ ਜਾਣਕਾਰੀ ਪ੍ਰਾਪਤ ਨਹੀਂ ਕਰ ਸਕਦਾ ਤਾਂ ਉਹ ਆਪਣੇ ਆਪ ਹੀ ਉਸ ਘਟਨਾ ਦੇ ਠੀਕ ਜਾਂ ਗਲਤ ਸਿੱਟੇ ਕੱਢਣ ਲੱਗ ਪੈਂਦਾ ਹੈ। ਫਿਰ ਹੌਲੀ-ਹੌਲੀ ਇਹ ਗਲਤ ਕਿਆਸੇ ਉਸਦੇ ਮਨ ਵਿੱਚ ਪੱਕੇ ਤੌਰ 'ਤੇ ਘਰ ਕਰ ਜਾਂਦੇ ਦੁਆਲੇ ਦੇ ਲੋਕਾਂ ਵਿੱਚ ਪ੍ਰਚੱਲਿਤ ਕਰਕੇ ਅੱਗੇ ਤੋਰ ਦਿੰਦਾ ਹੈ ਅਤੇ ਫਿਰ ਐਵੇਂ ਵਾਧੂ ਦੇ ਪੈਦਾ ਕੀਤੇ ਹੋਏ ਵਹਿਮ-ਭਰਮ ਭਾਰੀ ਅਤੇ ਨਾ ਭੁਲਾਉਣ ਵਾਲੇ ਅੰਧ-ਵਿਸ਼ਵਾਸਾਂ ਦਾ ਰੂਪ ਧਾਰਕੇ ਹਰ ਸਮਾਜਿਕ ਪ੍ਰਾਣੀ ਦੀ ਜਿੰਦਗੀ ਵਿੱਚ ਧੱਕੇ ਨਾਲ ਪ੍ਰਵੇਸ਼ ਕਰਕੇ ਮਨੁੱਖ ਉਪਰ ਹਾਵੀ ਹੋ ਜਾਂਦੇ ਹਨ ਅਤੇ ਇਨ੍ਹਾਂ ਅੰਧਵਿਸ਼ਵਾਸਾਂ ਦਾ ਅੰਤ ਮਨੁੱਖ ਦੇ ਸਿਵਿਆਂ ਵਿੱਚ ਜਾਣ ਤੋਂ ਬਾਅਦ ਵੀ ਨਹੀਂ ਹੁੰਦਾ।

ਕਈ ਵਾਰ ਕੋਈ ਸਿਆਣਾ ਆਦਮੀ ਅੰਧ-ਵਿਸ਼ਵਾਸਾਂ 'ਚ ਫਸੇ ਆਦਮੀ ਨੂੰ ਸਮਝਾਉਣ ਦੀ ਕੋਸ਼ਿਸ਼ ਵੀ ਕਰਦਾ ਹੈ ਪਰ ਅੰਧਵਿਸ਼ਵਾਸੀ ਉਸ ਉਪਰ ਅਮਲ ਕਰਨ ਦੀ ਬਜਾਏ ਆਪਣੇ ਝੂਠੇ ਹੱਠ ਉਪਰ ਕਾਇਮ ਰਹਿੰਦਾ ਹੈ। ਇਹੋ ਜਿਹੇ ਜਿੱਦੀ ਅਤੇ ਹਠੀ ਆਦਮੀਆਂ ਦੇ ਬਾਰੇ ਵਿੱਚ ਪੰਜਾਬੀ ਦੇ ਪ੍ਰਸਿੱਧ ਲੇਖਕ ਪ੍ਰਿੰ. ਤੇਜਾ ਸਿੰਘ ਨੇ ਇੱਕ ਥਾਂ ਲਿਖਿਆ ਹੈ, "ਜਿਸ ਮਨੁੱਖ ਵਿੱਚ ਜਿੰਨੀ ਥੋੜ੍ਹੀ ਸਮਝ ਹੁੰਦੀ ਹੈ, ਉਨਾ ਹੀ ਉਸ ਵਿੱਚ ਆਪਣੀ ਰਾਏ ਦਾ ਹੱਠ ਜਾਂ ਗੁਮਾਨ ਹੁੰਦਾ ਹੈ।"

ਮਨੁੱਖ ਦੇ ਦਿਲ ਵਿੱਚ ਘਰ ਕਰ ਚੁੱਕੇ ਅੰਧਵਿਸ਼ਵਾਸ ਅਨੇਕ ਹੀ ਤਰ੍ਹਾਂ ਦੇ ਹੁੰਦੇ ਹਨ। ਇਹ ਪੂਰਨਮਾਸ਼ੀ, ਮੱਸਿਆ, ਦਿਨ-ਰਾਤ, ਖਾਣ-ਪੀਣ ਦੀਆਂ ਚੀਜਾਂ, ਕੱਪੜਾ, ਪਸ਼ੂ-ਪੰਛੀ, ਦਰਖਤ, ਜਾਤਾਂ-ਪਾਤਾਂ ਆਦਿ ਨਾਲ ਸਬੰਧਤ ਹਨ, ਪਰ ਇਸ ਲੇਖ ਵਿੱਚ ਸਿਰਫ਼ ਉਹਨਾਂ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸਾਂ ਦਾ ਹੀ ਜਿਕਰ ਕੀਤਾ ਗਿਆ ਹੈ ਜਿਹੜੇ ਕਿ ਮਨੁੱਖ ਦੇ ਸਰੀਰ ਨਾਲ ਜੁੜੇ ਹੋਏ ਹਨ-

**ਨਿੱਛ ਦਾ ਆਉਣਾ** – ਸਾਡੇ ਸਮਾਜ ਵਿੱਚ ਰਹਿੰਦੇ ਲੋਕਾਂ ਦੇ ਮੂੰਹੋਂ ਕਈ ਵਾਰ ਸੁਣਿਆ ਹੋਵੇਗਾ ਕਿ "ਛਿੱਕਤ (ਨਿੱਛ) ਨਹਾਈਏ, ਛਿੱਕਤ ਖਾਈਏ, ਛਿੱਕਤ ਰਾਹ ਨਾ ਪਈਏ" ਕਈ ਵਾਰੀ ਵੇਖਿਆ ਗਿਆ ਹੈ ਕਿ ਘਰ ਦਾ ਕੋਈ ਜੀਅ ਜਦੋਂ ਘਰ ਤੋਂ ਬਾਹਰ ਕਿਸੇ ਕੰਮ ਲਈ ਨਿਕਲਦਾ ਹੈ ਤਾਂ ਜੇਕਰ ਕੋਈ ਨਿੱਛ ਮਾਰਦਾ ਹੈ ਤਾਂ ਆਖਿਆ ਜਾਂਦਾ ਹੈ ਕਿ, "ਹੁਣ ਕੰਮ ਨਹੀਂ ਬਣੇਗਾ" ਅਤੇ ਘਰ ਤੋਂ ਬਾਹਰ ਜਾਣ ਵਾਲਾ ਵਿਅਕਤੀ ਵਾਪਿਸ ਘਰ ਆਕੇ ਬੈਠ ਜਾਂਦਾ ਹੈ ਪਰ ਵਿਗਿਆਨਕ ਤੌਰ ਤੇ ਇਹ ਸਚਾਈ ਸਾਹਮਣੇ ਹੈ ਕਿ ਨਿੱਛ ਦਾ ਆਉਣਾ ਮਨੁੱਖੀ ਸਰੀਰ ਦੀ ਇੱਕ ਆਮ ਸਧਾਰਣ ਕਿਰਿਆ ਹੈ ਕਿਉਂਕਿ ਜਦੋਂ ਬਾਹਰ ਦੀ ਕੋਈ ਛੋਟੀ ਮੋਟੀ ਚੀਜ਼ ਨੱਕ ਦੇ ਸੁਰਾਖਾਂ ਰਾਹੀਂ ਅੰਦਰ ਚਲੀ ਜਾਂਦੀ ਹੈ ਤਾਂ ਉਸ ਬੇਲੋੜੀ ਚੀਜ਼ ਨੂੰ ਬਾਹਰ ਕੱਢਕੇ ਸੁੱਟਣਾ ਹੀ ਨਿੱਛ ਦੀ ਕਿਰਿਆ ਦਾ ਮੁੱਖ ਉਦੇਸ਼ ਹੈ, ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਜਦੋਂ ਕਦੀ ਤੇਜ ਰੋਸ਼ਨੀ ਅੱਖਾਂ ਅਤੇ ਚਿਹਰੇ ਤੇ ਪੈਂਦੀ ਹੈ ਤਾਂ ਵੀ ਨਿੱਛ ਆ ਜਾਂਦੀ ਹੈ, ਸਰਦੀ ਜੁਕਾਮ ਹੋ ਜਾਣ ਦੇ ਕਾਰਨ ਵੀ ਅਕਸਰ ਨਿੱਛਾ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਸ ਲਈ ਸਾਨੂੰ ਚਾਹੀਦਾ ਹੈ ਕਿ ਨਿੱਛ ਆਉਣ ਦੀ ਸਧਾਰਨ ਕਿਰਿਆ ਨੂੰ ਕਿਸੇ ਬੇਲੋੜੇ ਅਤੇ ਫਜ਼ੂਲ ਅੰਧਵਿਸ਼ਵਾਸ ਨਾਲ ਨਾ ਜੋੜੀਏ।

**ਹਿਚਕੀ ਦਾ ਲੱਗਣਾ** – ਨਿੱਛ ਦੀ ਤਰ੍ਹਾਂ ਹਿਚਕੀ ਦਾ ਲੱਗਣਾ ਵੀ ਮਨੁੱਖੀ ਸਰੀਰ ਦੀ ਇੱਕ ਆਮ ਸਧਾਰਣ ਕਿਰਿਆ ਹੈ। ਇਸਦੇ ਬਾਰੇ ਵਿੱਚ ਵੀ ਬਹੁਤ ਸਾਰੇ ਅੰਧਵਿਸ਼ਵਾਸ ਸਾਡੇ ਸਮਾਜ ਵਿੱਚ ਪ੍ਰਚੱਲਿਤ ਹਨ ਜਿਵੇਂ ਕਿ ਜਦੋਂ ਕਿਸੇ ਨੂੰ ਹਿੱਚਕੀ ਲੱਗ ਜਾਂਦੀ ਹੈ ਤਾਂ ਉਸਨੂੰ ਉਸਦਾ ਕੋਈ ਪਿਆਰਾ ਮਿੱਤਰ ਯਾਦ ਕਰਦਾ ਹੈ ਪਰ ਇਹ ਵਿਚਾਰ ਸਰਾਸਰ ਗਲਤ ਹੈ। ਦਰਅਸਲ, ਵਿਗਿਆਨਕ ਤੌਰ ਤੇ ਸਚਾਈ ਇਹ ਹੈ ਕਿ ਸਰੀਰ ਅੰਦਰ ਪੇਟ ਦੇ ਭਾਗਾਂ ਨੂੰ ਅਲੱਗ-ਅਲੱਗ ਕਰਨ ਵਾਲੇ ਮਾਸਪੇਸ਼ੀ ਦੇ ਪਰਦੇ 'ਡਾਇਫਾਰਮ' 'ਚੋਂ ਹਿਚਕੀ ਪੈਦਾ ਹੁੰਦੀ ਹੈ। ਇਹ ਵੀ ਦੇਖਿਆ ਗਿਆ ਹੈ ਕਿ ਠੰਢਾ ਪਾਣੀ ਪੀ ਲੈਣ ਅਤੇ ਆਪਣਾ ਧਿਆਨ ਦੂਸਰੀ ਤਰਫ਼ ਕਰਨ ਨਾਲ ਹਿਚਕੀ ਰੁਕ ਜਾਂਦੀ ਹੈ।

**ਹਥੇਲੀਆਂ ਅਤੇ ਪੈਰਾਂ ਦੇ ਤਲਿਆਂ ਤੇ ਖਾਜ ਹੋਣੀ** – ਹੱਥਾਂ-ਪੈਰਾਂ ਦੇ ਤਲਿਆਂ ਉੱਪਰ ਖਾਜ ਹੋਣ ਬਾਰੇ ਵੀ ਬਹੁਤ ਸਾਰੇ ਅੰਧਵਿਸ਼ਵਾਸ ਪ੍ਰਚੱਲਿਤ ਹਨ। ਹਥੇਲੀ ਉੱਪਰ ਖਾਜ ਹੋਣ ਤੇ ਆਖਿਆ ਜਾਂਦਾ ਹੈ ਕਿ ਕਿਸੇ ਪਾਸਿਉਂ ਰੁਪਇਆ ਮਿਲਣ ਦੀ ਆਸ ਹੈ। ਇਸੇ ਤਰ੍ਹਾਂ ਹੀ ਪੈਰਾਂ ਦੀਆਂ ਤਲੀਆਂ ਉੱਪਰ ਖਾਜ ਹੋਣ ਤੇ ਵੀ ਵਹਿਮ ਕੀਤਾ ਜਾਂਦਾ ਹੈ ਕਿ ਭਵਿੱਖ ਵਿੱਚ ਯਾਤਰਾ ਦਾ ਯੋਗ ਹੈ। ਪਰ ਇਹ



ਸਭ ਕੁਝ ਕੋਰਾ ਵਹਿਮ ਹੈ। ਦਰਅਸਲ, ਇਹ ਵਿਗਿਆਨਕ ਸੱਚ ਹੈ ਕਿ ਸਰੀਰ ਦੇ ਦੂਸਰੇ ਭਾਗਾਂ ਦੀ ਤਰ੍ਹਾਂ ਹੱਥਾਂ-ਪੈਰਾਂ ਦੀਆਂ ਤਲੀਆਂ ਉੱਪਰ ਜਿਆਦਾ ਪਸੀਨਾ ਆਉਂਦਾ ਹੈ। ਇਸ ਅਲਰਜੀ ਦੇ ਕਾਰਨ ਖਾਜ ਪੈਦਾ ਹੋ ਜਾਂਦੀ ਹੈ। ਇਸ ਲਈ ਸਰੀਰ ਦੀ ਇਸ ਸਧਾਰਣ ਕਿਰਿਆ ਨੂੰ ਰੁਪਇਆ ਪੈਸਾ ਜਾਂ ਯਾਤਰਾ ਆਦਿ ਨਾਲ ਜੋੜਨਾ, ਅੰਧਵਿਸ਼ਵਾਸ ਨੂੰ ਹੋਰ ਵਧਾਉਣਾ ਹੈ।

**ਅੱਖ ਦਾ ਫਰਕਣਾ** – ਕਈ ਵਾਰੀ ਅੱਖਾਂ ਦੀ ਕੋਈ ਪਲਕ ਕੰਬਣ ਜਿਹੀ ਲੱਗ ਜਾਂਦੀ ਹੈ ਅਤੇ ਇਸੇ ਨੂੰ ਹੀ ਅੱਖ ਦਾ ਫਰਕਣਾ ਆਖਿਆ ਜਾਂਦਾ ਹੈ। ਇਹ ਵੀ ਮਨੁੱਖ ਦੇ ਸਰੀਰ ਦੀ ਇੱਕ ਸਧਾਰਣ ਕਿਰਿਆ ਹੀ ਹੈ ਪਰ ਹੁੰਦਾ ਕੀ ਹੈ ਕਿ ਸੱਜੀ-ਖੱਬੀ ਅੱਖ ਦੇ ਫਰਕਣ ਨੂੰ ਚੰਗਾ ਮਾੜਾ ਸ਼ਗਨ-ਅਪਸ਼ਗਨ ਮੰਨਿਆ ਜਾਂਦਾ ਹੈ, ਜੋ ਕਿ ਘੋਰ ਅੰਧਵਿਸ਼ਵਾਸ ਹੈ। ਦਰਅਸਲ, ਸਚਾਈ ਇਹ ਹੈ ਕਿ ਅੱਖਾਂ ਦੀਆਂ ਛੋਟੀਆਂ ਛੋਟੀਆਂ ਮਾਸ ਪੇਸ਼ੀਆਂ ਦੇ ਸੁੰਗੜਨ ਜਾਂ ਥੱਕ ਜਾਣ ਦੇ ਕਾਰਨ ਅੱਖ ਫਰਕਦੀ ਹੈ। ਨੀਂਦ ਪੂਰੀ ਨਾ ਹੋਣ ਦੇ ਕਾਰਨ ਜਾਂ ਫਿਰ ਜਿਆਦਾ ਕੰਮ ਲੈਣ ਦੇ ਕਾਰਨ ਜਾਂ ਫਿਰ ਨਜ਼ਰ ਦੇ ਠੀਕ ਨਾ ਹੋਣ ਦੇ ਕਾਰਨ ਐਸਾ ਹੋ ਜਾਂਦਾ ਹੈ।

ਇਸ ਲਈ ਅੱਖ ਫਰਕਣ ਦੀ ਸਰੀਰਕ ਤੌਰ ਤੇ ਸਧਾਰਣ ਕਿਰਿਆ ਨੂੰ ਕਿਸੇ ਸ਼ਗਨ-ਅਪਸ਼ਗਨ ਅਤੇ ਕਿਸੇ ਅੰਧਵਿਸ਼ਵਾਸ ਨਾਲ ਨਹੀਂ ਜੋੜਨਾ ਚਾਹੀਦਾ ਹੈ। ਕਿਉਂਕਿ ਅੱਖਾਂ ਉੱਪਰ ਠੰਢੇ ਪਾਣੀ ਦੇ ਛਿੱਟੇ ਮਾਰਨ ਨਾਲ ਅਤੇ ਅੱਖਾਂ ਚੈੱਕ ਕਰਾਉਣ ਨਾਲ ਅੱਖਾਂ ਦਾ ਫਰਕਣਾ ਬੰਦ ਹੋ ਜਾਂਦਾ ਹੈ।

**ਕੁਝ ਹੋਰ ਅੰਧਵਿਸ਼ਵਾਸ** – ਉਪਰੋਕਤ ਅੰਧਵਿਸ਼ਵਾਸਾਂ ਤੋਂ ਇਲਾਵਾ ਹੋਰ ਵੀ ਕਈ ਅੰਧ-ਵਿਸ਼ਵਾਸ ਸਾਡੇ ਸਮਾਜ ਵਿੱਚ ਲੋਕਾਂ ਉੱਪਰ ਹਾਵੀ ਹਨ ਜਿਵੇਂ ਕਿ ਘਰੋਂ ਤੁਰਨ ਵੇਲੇ ਪੈਰ ਦਾ ਠੇਡਾ ਵੱਜਣਾ, ਰਾਤ ਦੇ ਸਮੇਂ ਸੌਣ ਲੱਗਿਆਂ ਹੱਥਾਂ ਦੀਆਂ ਉਂਗਲਾਂ ਮਰੋੜਕੇ ਆਵਾਜ਼ ਕੱਢਣਾ, ਡਕਾਰ ਲੈਣਾ, ਉਲਟੀ ਕਰਨਾ ਆਦਿ ਮਨੁੱਖੀ ਸਰੀਰ ਦੀਆਂ ਸਧਾਰਣ ਕਿਰਿਆਵਾਂ ਹਨ। ਇਹਨਾਂ ਨਾਲ ਜੁੜੇ ਅੰਧ ਵਿਸ਼ਵਾਸ ਮਨੁੱਖ ਦੇ ਲਈ ਕੋਈ ਮਾਅਨਾ ਨਹੀਂ ਰੱਖਦੇ।

ਬੇਸ਼ੱਕ ਇਹ ਗੱਲ ਸੱਚੀ ਹੈ ਕਿ ਜਿਹੜੇ ਵਹਿਮ-ਭਰਮ ਚਿਰਾਂ ਤੋਂ ਸਾਡੇ ਸਮਾਜ ਵਿੱਚ ਘਰ ਕਰ ਚੁੱਕੇ ਹੈਣ ਉਹਨਾਂ ਦਾ ਇੱਕ ਦਮ ਬਦਲਣਾ ਮੁਸ਼ਕਿਲ ਹੈ। ਪਰ ਪੰਜਾਬੀ ਦੇ ਪ੍ਰਸਿੱਧ ਲੇਖਕ ਪ੍ਰੋ. ਪਿਆਰਾ ਸਿੰਘ ਭੋਗਲ ਹੋਰਾਂ ਨੇ ਇੱਕ ਥਾਂ ਲਿਖਿਆ ਹੈ ਕਿ "ਜਦੋਂ ਯੁੱਗ ਬਦਲਦਾ ਹੈ ਤਾਂ ਸਮਾਜ ਦੀ ਅਗਵਾਈ ਕਰਨ ਵਾਲੀ ਜਮਾਤ ਆਪਣੀਆਂ ਆਰਥਿਕ ਲੋੜਾਂ ਤੇ ਤਾਂਘਾਂ ਦੇ ਮੁਤਾਬਿਕ ਪੁਰਾਤਨ ਯੁੱਗ ਦੀਆਂ ਗਲਤ ਪਾਬੰਦੀਆਂ ਤੋੜਕੇ ਨਵੀਆਂ ਪਹਿਲਕਦਮੀਆਂ ਕਰ ਲੈਂਦੀ ਹੈ।"

ਸਾਡੇ ਸਮਾਜ ਵਿੱਚ ਰਹਿਣ ਵਾਲੇ ਸੋਚਵਾਨ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਅੰਧਵਿਸ਼ਵਾਸਾਂ ਦੇ ਖਿਲਾਫ਼ ਡੱਟਕੇ ਮੁਕਾਬਲਾ ਕਰਨ ਤਾਂ ਹੀ ਸਮਾਜ ਵਿੱਚ ਸੁਧਾਰ ਆ ਸਕਦਾ ਹੈ। ਗੁਰਦੇਵ ਰਾਬਿੰਦਰ ਨਾਥ ਟੈਗੋਰ ਨੇ ਇੱਕ ਥਾਂ ਲਿਖਿਆ ਹੈ ਕਿ "ਜੇ ਤੁਸੀ ਸਮਾਜ ਨੂੰ ਉਲੰਘਣਾ ਚਾਹੁੰਦੇ ਹੋ ਤਾਂ ਤੁਹਾਨੂੰ ਸਮਾਜ ਨਾਲੋਂ ਵੱਡਿਆਂ ਬਣਨਾ ਪਵੇਗਾ।" ਸਵਾਮੀ ਵਿਵੇਕਾਨੰਦ ਜੀ ਨੇ ਵੀ ਸਿੱਖਿਆ ਦਿੰਦੇ ਹੋਏ ਆਖਿਆ ਹੈ ਕਿ, "ਜਾਗੋ ! ਉੱਠੋ ! ਤੇ ਉਦੋਂ ਤੱਕ ਚੈਨ ਨਾਲ ਨਾ ਬੈਠੋ, ਜਦੋਂ ਤੀਕ ਨਿਸ਼ਾਨਾ ਪ੍ਰਾਪਤ ਨਹੀਂ ਕਰ ਲਿਆ ਜਾਂਦਾ।"

ਇਸ ਲਈ ਸਾਡਾ ਸਾਰਿਆਂ ਦਾ ਇਹ ਫਰਜ਼ ਬਣ ਜਾਂਦਾ ਹੈ ਕਿ ਅਸੀਂ ਲੋਕਾਂ ਨੂੰ ਅੰਧਵਿਸ਼ਵਾਸਾਂ ਦੇ ਖਿਲਾਫ਼ ਜਾਗਰੂਕ ਕਰੀਏ ਕਿ ਉਹ ਇਹਨਾਂ ਨੂੰ ਛੱਡਕੇ, ਚੰਗੇ ਜੀਵਨ ਵਾਲੇ ਬਣਕੇ, ਚੰਗੀਆਂ ਗੱਲਾਂ ਉੱਪਰ ਹੀ ਅਮਲ ਕਰਨ। 'ਸਾਅਦੀ-ਰਹਿਤਮਤੁਲਾ' ਨੇ ਇੱਕ ਥਾਂ ਲਿਖਿਆ ਹੈ ਕਿ, "ਇਲਮ ਅਤੇ ਅਮਲ ਦੇ ਬਗੈਰ ਜੀਵਨ ਦਾ ਲੁਤਫ਼ ਨਹੀਂ ਹੈ।" ਪ੍ਰਸਿੱਧ ਸ਼ਾਇਰ 'ਇਕਬਾਲ' ਨੇ ਵੀ ਇਸ ਸੱਚ ਦੀ ਹਾਮੀ ਭਰੀ ਹੈ ਕਿ "ਅਮਲ ਨਾਲ ਜਿੰਦਗੀ ਬਣਦੀ ਹੈ। ਜੰਨਤ ਵੀ ਅਤੇ ਜਹੰਨਮ ਵੀ।"

ਮਾਂ ਬੋਲੀ ਪੰਜਾਬੀ ਦੀ ਖੁੱਲ੍ਹੀ ਕਵਿਤਾ ਦੇ ਜਨਮਦਾਤਾ ਪ੍ਰੋ. ਪੂਰਨ ਸਿੰਘ ਨੇ ਵੀ ਇੱਕ ਥਾਂ ਲਿਖਿਆ ਹੈ ਕਿ, "ਸਦੀਆਂ ਤੋਂ ਬਣੇ ਖਿਆਲਾਂ ਨੂੰ ਢਾਹੁਣਾ ਸੌਖਾ ਨਹੀਂ ਹੁੰਦਾ। ਪਰ ਚੰਗੀ ਚੀਜ਼ ਖੜ੍ਹੀ ਕਰਨ ਦੇ ਲਈ ਪਹਿਲਾਂ ਪੁਰਾਣੀਆਂ ਬਦਸ਼ਕਲ ਤੇ ਹਾਨੀਕਾਰਕ ਚੀਜਾਂ ਢਾਉਣੀਆਂ ਹੀ ਪੈਂਦੀਆਂ ਹਨ।"

ਬੇਸ਼ੱਕ ਅੰਧਵਿਸ਼ਵਾਸ ਦੇ ਖਿਲਾਫ਼ ਵੱਡੀ ਪੱਧਰ ਤੇ ਜੰਗ ਛੇੜਨੀ, ਬਹੁਤ ਹੀ ਵੱਡੀ ਗੱਲ ਹੈ, ਪਰ ਸਭ ਕੁਝ ਹੋ ਸਕਦਾ ਹੈ ਸਿਰਫ਼ ਦ੍ਰਿੜ ਇਰਾਦੇ ਦੀ ਜਰੂਰਤ ਹੈ। ਸੋ ਅੱਜ ਦੀ ਘੜੀ ਇਹ ਪ੍ਰਣ ਲੈਣ ਦੀ ਜਰੂਰਤ ਹੈ ਕਿ ਅਸੀਂ ਸਾਰੇ ਹੀ ਇਸ ਸਮਾਜਿਕ ਬੁਰਾਈ ਦੇ ਖਿਲਾਫ਼ ਅੱਜ ਹੀ ਤੁਰ ਪਈਏ। ਚੀਨ ਦਾ ਇੱਕ ਪ੍ਰਸਿੱਧ ਮੁਹਾਵਰਾ ਹੈ ਕਿ, "ਹਜ਼ਾਰਾਂ ਮੀਲ ਲੰਮਾ ਸਫ਼ਰ ਵੀ ਹਮੇਸ਼ਾਂ ਪਹਿਲੇ ਕਦਮ ਨਾਲ ਹੀ ਸ਼ੁਰੂ ਹੁੰਦਾ ਹੈ।" ਇਸ ਲਈ ਆਓ ਛੇਤੀ ਹੀ ਪਹਿਲਾ ਕਦਮ ਪੁੱਟ ਲਈਏ, ਸਫ਼ਲਤਾ ਆਪਣੇ ਆਪ ਹੀ ਮਿਲ ਜਾਵੇਗੀ।

ਮਨੋਵਿਗਿਆਨ –

# ਭਾਰਤੀ ਦੂਰਦਰਸ਼ਨ ਅਤੇ ਬੱਚੇ – 1

ਬਲਵਿੰਦਰ ਬਰਨਾਲਾ

ਆਧੁਨਿਕ ਯੁਗ ਦਾ ਸਭ ਤੋਂ ਸ਼ਕਤੀਸ਼ਾਲੀ ਸੰਚਾਰ ਮਾਧਿਅਮ ਜਿਸਦਾ ਹਰ ਮਨੁੱਖ ਭਾਵ ਕੀ ਬੱਚਾ, ਜਵਾਨ ਜਾਂ ਬਜ਼ੁਰਗ ਸਭ ਇਸਦੀ ਕਿਸੇ ਨਾ ਕਿਸੇ ਰੂਪ ਵਿੱਚ ਲਪੇਟ ਵਿੱਚ ਹਨ। ਸਮੁੱਚੇ ਸੰਸਾਰ ਅੰਦਰ ਟੈਲੀਵਿਯਨ ਦਾ ਸਭ ਸੰਚਾਰ ਮਾਧਿਅਮਾਂ ਨਾਲੋਂ ਵਿਸ਼ੇਸ ਮਹੱਤਵ ਹੈ। ਭਾਰਤ ਅੰਦਰ ਭਾਵੇਂ ਦੂਰਦਰਸ਼ਨ ਸਰਕਾਰੀ ਕੰਟਰੋਲ ਅਧੀਨ ਹੈ ਪਰੰਤੂ ਬਦੇਸ਼ੀ ਪ੍ਰਚਾਰ ਅਤੇ ਸੰਚਾਰ ਏਜੰਸੀਆਂ ਦੇ ਸੈਟੇਲਾਈਟਾਂ ਰਾਹੀਂ ਟੈਲੀਕਾਸਟ ਕੀਤਾ ਜਾਂਦੇ ਪ੍ਰੋਗਰਾਮ ਇਸ ਸਰਕਾਰੀ ਕੰਟਰੋਲ ਤੋਂ ਉੱਪਰ ਦੀ ਪੈ ਕੇ ਭਾਰਤੀ ਸਮਾਜ ਨੂੰ ਪ੍ਰਭਾਵਿਤ ਕਰ ਰਹੇ ਹਨ। ਭਾਰਤੀ ਦੂਰਦਰਸ਼ਨ ਦੇ ਵਧੇਰੇ ਪ੍ਰੋਗਰਾਮ ਸਰਕਾਰੀ ਨੀਤੀਆਂ ਦਾ ਹੀ ਪ੍ਰਚਾਰ ਮਾਤਰ ਹੈ। ਇਹਨਾਂ ਨੀਤੀਆਂ ਅਧੀਨ ਹੀ ਸਿੱਧੇ ਜਾਂ ਅਸਿੱਧੇ ਢੰਗਾਂ ਦੁਆਰਾ ਅੰਧਵਿਸ਼ਵਾਸ, ਮੂਲਵਾਦ, ਕਿਸੇ ਵਿਸ਼ੇਸ਼ ਧਰਮ ਦਾ ਪ੍ਰਚਾਰ ਆਦਿ ਇਸਦੇ ਖਾਸ ਨੁਕਤਿਆਂ ਵਿੱਚੋਂ ਹੀ ਹਨ।

ਸਾਡੇ ਵਿਸ਼ੇ ਦਾ ਘੇਰਾ ਇਥੇ ਕੇਵਲ ਬੱਚਿਆਂ ਤੱਕ ਹੀ ਸੀਮਤ ਰੱਖਿਆ ਗਿਆ ਹੈ। ਸਰਕਾਰੀ ਨੀਤੀਆਂ ਦੀ ਪ੍ਰਦਰਸ਼ਨੀ ਕਰਦਾ ਭਾਰਤੀ ਦੂਰਦਰਸ਼ਨ ਅਸਲੋਂ ਬੱਚਿਆਂ ਦਾ ਕਿਸੇ ਖਾਸ ਪਾਸੇ ਨੂੰ ਮਾਨਸਿਕ ਵਿਕਾਸ ਮੋੜਨਾ ਚਾਹੁੰਦਾ ਹੈ। ਇਹ ਨੁਕਤਾ ਜਿਥੇ ਬਹੁਤ ਹੀ ਅਹਿਮ ਨੁਕਤਾ ਹੈ ਉਥੇ ਇਸਦੀ ਚੀਰਫਾੜ ਦੇ ਨਾਲ ਨਾਲ ਅਸੀ ਦੂਰਦਰਸ਼ਨ ਦੇ ਹੋਰ ਵੀ ਦੁਰਪ੍ਰਭਾਵਾਂ ਦਾ ਜਿਕਰ ਇਸ ਲੇਖ ਅਧੀਨ ਲਿਆਵਾਂਗੇ। ਸੋ ਇਸ ਲੇਖ ਅਧੀਨ ਜਿਥੇ ਵਿਚਾਰਧਾਰਕ ਪੱਖ ਨੂੰ ਵੀ ਵਿਚਾਰਿਆ ਜਾਵੇਗਾ ਉਥੇ ਦੂਰਦਰਸ਼ਨ ਨੂੰ ਲਗਾਤਾਰ ਅਤੇ ਖਾਸ ਨਿਸ਼ਚਿਤ ਪ੍ਰੋਗਰਾਮਾਂ ਨੂੰ ਦੇਖਣ ਲਈ ਕੱਟੇ ਜਗਰਾਤਿਆਂ ਦੇ ਵੀ ਮਨੋਵਿਗਿਆਨਕ ਅਸਰਾਂ ਨੂੰ ਵੀ ਵਿਚਾਰ ਅਧੀਨ ਲਿਆਂਦਾ ਜਾਵੇਗਾ।

ਪਹਿਲਾਂ ਵਿਚਾਰਧਾਰਕ ਪੱਖ ਨੂੰ ਵਿਚਾਰ ਅਧੀਨ ਲੈਂਦਿਆਂ ਅਸੀਂ ਇਸ ਸੁਆਲ ਤੇ ਵਿਚਾਰ ਕਰਾਂਗੇ ਕਿ ਭਾਰਤੀ ਸਰਕਾਰ ਦੀਆਂ ਨੀਤੀਆਂ ਦਾ ਪ੍ਰਚਾਰ ਮਾਤਰ ਭਾਰਤੀ ਦੂਰਦਰਸ਼ਨ ਅਸਲੋਂ ਬੱਚਿਆਂ ਦੀ ਮਾਨਸਿਕਤਾ ਨੂੰ ਕਿਸ ਤਰ੍ਹਾਂ ਦਾ ਮੋੜਾ ਦੇਣਾ ਚਾਹੁੰਦਾ ਹੈ। ਬੱਚਿਆਂ ਦੇ ਮਾਨਸਿਕ ਵਿਕਾਸ ਨੂੰ ਵਿਗਿਆਨਕ ਮੋੜਾ ਦੇਣ ਦੀ ਬਜਾਏ ਭਾਰਤੀ ਦੂਰਦਰਸ਼ਨ ਇਹਨਾਂ ਨੂੰ ਵਧੇਰੇ ਧਾਰਮਿਕ ਗਲਬੇ ਅਤੇ ਮੂਲਵਾਦ ਦੀ ਰੰਗਤ ਹੀ ਦੇਣਾ ਚਾਹੁੰਦਾ ਹੈ। ਇੱਕਾ ਦੁੱਕਾ ਪ੍ਰੋਗਰਾਮਾਂ ਨੂੰ ਛੱਡਕੇ ਇਹ ਜ਼ਿਆਦਾਤਰ ਲਗਾਤਾਰ ਚੱਲਣ ਵਾਲੇ ਐਪੀਸੋਡਾਂ (ਲੜੀਵਾਰ ਚੱਲਣ ਵਾਲੇ ਪ੍ਰੋਗਰਾਮ) ਜਿਸ ਤਰ੍ਹਾਂ ਮਹਾਂਭਾਰਤ, ਰਮਾਇਣ ਤੇ ਹੁਣ ਕ੍ਰਿਸ਼ਨਾ ਵਰਗੇ ਪ੍ਰੋਗਰਾਮਾਂ ਰਾਹੀਂ ਹਿੰਦੂ ਮੂਲਵਾਦ ਦੀ, ਛਾਪ ਲਾਉਣ ਦੇ ਯਤਨ ਵਿੱਚ ਹੈ। ਇਤਨਾ ਹੀ ਨਹੀਂ ਅਨੇਕਾਂ ਕਰਾਮਾਤੀ ਕਾਰਨਾਮੇ ਜੋ ਕੇਵਲ ਕੈਮਰੇ ਦੇ ਟਰਿੱਕ ਮਾਤਰ ਹਨ, ਰਾਹੀਂ ਬੱਚਿਆਂ ਅੰਦਰ ਗੈਬੀ ਜਾਂ ਦੈਵੀ ਸ਼ਕਤੀਆਂ ਪ੍ਰਤੀ ਵਿਸ਼ਵਾਸ ਨੂੰ ਡੂੰਘਾਈ ਤੱਕ ਧਕੇਲਣਾ ਵੀ ਸਰਕਾਰੀ ਨੀਤੀਆਂ ਦਾ ਹਿੱਸਾ ਹੈ। 'ਅਲਫ਼ ਲੈਲਾ' ਵਰਗੇ ਸੀਰੀਅਲ ਦਾ ਲਗਾਤਾਰ ਪੈਂਦਾ ਅਸਰ ਬੱਚਿਆਂ ਦੀ ਮਾਨਸਿਕਤਾ ਉੱਪਰ ਅੰਧਵਿਸ਼ਵਾਸਾਂ ਦੀ ਛਾਪ ਲਾਉਂਦਾ ਹੈ ਅਤੇ ਰਹੱਸ ਭਰਿਆ ਦਬਾਅ ਬਣਾਕੇ ਉਹਨਾ ਨੂੰ ਇਹਨਾਂ ਦੀ ਜਹਾਲਤ ਵੱਲ ਲਿਜਾਣ ਵਿੱਚ ਸਹਾਈ ਹੁੰਦਾ ਹੈ।

ਸੁਆਲ ਇਹ ਵੀ ਉਠਦਾ ਹੈ ਕਿ ਸਰਕਾਰੀ ਨੀਤੀਆਂ ਵਾਲੇ ਦੂਰਦਰਸ਼ਨ ਦੇ ਅਜਿਹੇ ਪ੍ਰਚਾਰ ਦਾ ਮੁੱਖ ਮਕਸਦ ਹੈ ਕੀ ? ਸਰਕਾਰ ਅਜਿਹਾ ਕਿਉਂ ਚਾਹੁੰਦੀ ਹੈ ? ਇਸਦਾ ਸਪਸ਼ਟ ਉੱਤਰ ਹੈ ਕਿ ਭਾਰਤੀ ਸਿਆਸਤ ਅਸਲੋਂ ਜਾਤਪਾਤੀ, ਧਾਰਮਿਕ ਅਤੇ ਫਿਰਕਾਪ੍ਰਸਤੀ ਵਰਗੇ ਪਿਛਾਖੜੀ ਅਧਾਰਾਂ ਤੇ ਹੀ ਟਿਕੀ ਹੈ। ਰਾਜਕੀ ਸ਼ਕਤੀਆਂ ਪਾਸ ਲੋਕਾਂ ਦੇ ਕਲਿਆਣ ਅਤੇ ਵਿਕਾਸ ਲਈ ਅਸਲੋਂ ਕੋਈ ਵੀ ਬੱਝਵਾਂ ਪ੍ਰੋਗਰਾਮ ਨਹੀ। ਭਾਰਤ ਦੀਆਂ ਬਹੁਤ ਸਾਰੀਆਂ ਪਾਰਟੀਆਂ ਤਾਂ ਪੂਰੀ ਤਰ੍ਹਾਂ ਹੀ ਫਿਰਕੂ ਅਤੇ ਮੂਲਵਾਦ ਅਧਾਰਿਤ ਹੀ ਆਪਣੀ ਹੋਂਦ ਰੱਖਦੀਆਂ ਹਨ। ਇਥੋਂ ਤੱਕ ਕਿ ਧਰਮ ਨਿਰਲੇਪ ਜਾਂ ਨਿਰਪੱਖ ਕਹਾਉਣ ਵਾਲੀਆਂ ਰਾਜਨੀਤਿਕ ਪਾਰਟੀਆਂ ਵਿੱਚੋਂ ਵੀ ਬਹੁਤੀਆਂ ਮੌਕਾਪ੍ਰਸਤੀ ਦਾ ਮੁਜ਼ਾਹਰਾ ਕਰਦਿਆਂ ਲੋੜ ਸਮੇਂ ਫਿਰਕੂ ਲਾਗ ਲਾਉਣ ਤੋਂ ਵੀ ਗੁਰੇਜ਼ ਨਹੀਂ ਕਰਦੀਆਂ। ਸੋ ਇਹਨਾਂ ਰਾਜਸੀ ਪਾਰਟੀਆਂ ਨੂੰ ਆਪਣੀ ਹੋਂਦ ਬਰਕਰਾਰ ਰੱਖਣ ਲਈ ਅਤੇ ਲੰਬਾ ਸਮਾਂ ਬਣੇ ਰਹਿਣ ਲਈ ਲੋਕਾਂ ਅੰਦਰ ਵਾਰ ਵਾਰ ਫਿਰਕੂ ਟੀਕੇ ਲਾਉਣ ਦੀ ਲੋੜ ਹੈ। ਇਹੋ ਕਾਰਨ ਹੈ ਕਿ ਤੱਥ ਨੂੰ ਡੂੰਘਾਈ ਤੱਕ ਸਮਝਦਿਆਂ ਅਤੇ ਸਮੁੱਚੀਆਂ ਹਾਲਤਾਂ ਦਾ ਮਨੋਵਿਸ਼ਲੇਸ਼ਣ ਕਰਦਿਆਂ ਇਹਨਾਂ ਨੂੰ ਵਿਗਿਆਨ ਦੇ ਵਧ ਰਹੇ ਪ੍ਰਭਾਵ ਦਾ ਡਰ ਦਿਨੋ ਦਿਨ ਖਾਈ ਜਾ ਰਿਹਾ ਹੈ। ਵਿਗਿਆਨ ਨੂੰ ਆਪਦੇ ਲਾਭਾਂ ਵਾਸਤੇ ਅਪਨਾਉਂਦਿਆਂ ਅਤੇ ਸਹੂਲਤਾਂ ਪ੍ਰਾਪਤ ਕਰਦਿਆਂ ਵੀ ਇਹ ਕਿਸੇ ਹਾਲਾਤ ਨਹੀ ਚਾਹੁੰਦੀਆਂ ਕਿ ਲੋਕ ਫਿਰਕੂ ਅਤੇ ਮੂਲਵਾਦੀ ਰੁਚੀਆਂ 'ਚੋਂ ਬਾਹਰ ਆਉਣ। ਬੱਚਿਆਂ ਦੀ ਮਾਨਸਿਕਤਾ ਨੂੰ ਇਸ ਪਾਸੇ ਮੋੜਨਾ ਅਤੇ ਇਸ ਦੇ ਸਥਾਈ



ਪ੍ਰਭਾਵਾਂ ਨੂੰ ਬਣਾਈ ਰੱਖਣਾ ਇਹਨਾਂ ਦੀ ਅਣਸਰਦੀ ਲੋੜ ਹੈ। ਬੱਚਿਆਂ ਦੇ ਸਿਖਾਂਦਰੂ ਪ੍ਰੰਤੂ ਕੱਚੇ ਮਨ ਗਲਤ ਵਿਚਾਰਾਂ ਨੂੰ ਹੀ ਠੀਕ ਮੰਨਣ ਲੱਗ ਪੈਂਦੇ ਹਨ ਕਿਉਂ ਕਿ ਉਹਨਾਂ ਨੂੰ ਪ੍ਰਸਥਿਤੀਆਂ ਨੂੰ ਡੂੰਘਾਈ ਤੱਕ ਸਮਝਣ ਦੀ ਪਕਰੋੜਤਾ ਹਾਸਲ ਨਹੀਂ ਹੋਈ ਹੁੰਦੀ। ਫਿਰਕੂ ਅਤੇ ਮੂਲਵਾਦ ਦਾ ਗਲਬਾ ਤਾਂ ਪਹਿਲਾਂ ਹੀ ਉਹਨਾਂ ਅੰਦਰ ਅਧਿਆਤਮਵਾਦੀ ਸ਼ਕਤੀਆਂ ਪਾਈ ਬੈਠੀਆ ਹਨ, ਜੋ ਬਚਪਨ ਤੋਂ ਹੀ ਮੱਥੇ ਰਗੜਨ ਅਤੇ ਮੰਨਤਾਂ ਮੰਨਣ ਆਦਿ ਤੱਕ ਉਹਨਾਂ ਦੀ ਮਾਨਸਿਕਤਾ ਸੀਮਤ ਕਰਨ ਦਾ ਕੰਮ ਕਰਦੀਆਂ ਹਨ। ਫਿਰ ਦੂਰਦਰਸ਼ਨ ਸਰਕਾਰੀ ਨੀਤੀਆਂ ਦਾ ਧੂਤੂ ਮਾਤਰ ਬਣਕੇ, ਇਹਨਾਂ ਨੂੰ ਹਵਾ ਦੇਕੇ, ਉਹਨਾਂ ਦੀ ਮਾਨਸਿਕਤਾ ਨੂੰ ਤਰਕਸੰਗਤ ਬਣਾਉਣ ਦੀ ਬਜਾਏ ਲਾਈਲੱਗ ਅਤੇ ਅੰਧਵਿਸ਼ਵਾਸੀ ਬਣਾਉਣ ਲਈ ਹਰ ਹੀਲਾ ਕਰਦਾ ਹੈ।

ਜਿਸ ਤਰ੍ਹਾਂ ਕਿ ਉੱਪਰ ਕਹਿਆ ਗਿਆ ਹੈ ਕਿ ਦੂਰਦਰਸ਼ਨ ਅਜੋਕੇ ਸਮਾਜ ਦਾ ਬਹੁਤ ਹੀ ਸ਼ਕਤੀਸ਼ਾਲੀ ਮਾਧਿਅਮ ਹੈ। ਇਸ ਦੁਆਰਾ ਲੋਕਾਂ ਦੀ ਮਾਨਸਿਕਤਾ ਨੂੰ ਸਿੱਧਿਆਂ ਦੀ ਪ੍ਰਭਾਵਿਤ ਕੀਤਾ ਜਾਂਦਾ ਹੈ। ਇਸ ਦੀ ਯੋਗ ਅਤੇ ਤਰਕਸੰਗਤ ਅਤੇ ਕਲਿਆਣਕਾਰੀ ਵਰਤੋਂ ਕਿਸੇ ਸਮਾਜ ਦੀ ਸਿਰਜਣਾ ਨੂੰ ਉਸਾਰੂ ਮੋੜਾ ਦੇਣ ਦੇ ਵੀ ਸਮਰੱਥ ਹੈ। ਇਸ ਦੇ ਉਲਟ ਇਸ ਨਾਲ ਵਿਗਿਆਨਕ ਤਰਕ ਦੇ ਉਲਟ ਦੂਸਰਿਆਂ ਦੀ ਮਾਨਸਿਕਤਾ ਨੂੰ ਪਿਛਾਖੜੀ ਮੋੜਾ ਵੀ ਦਿੱਤਾ ਜਾ ਸਕਦਾ ਹੈ। ਭਾਰਤੀ ਦੂਰਦਰਸ਼ਨ ਸਿੱਖਿਆਦਾਇਕ ਕੀਮਤਾਂ ਨੂੰ ਤਿਲਾਂਜਲੀ ਦੇ ਕੇ ਵਿਗਿਆਨ ਅਤੇ ਤਰਕ ਤੋਂ ਪਰ੍ਹੇ ਹਟਕੇ ਵਧੇਰੇ ਕਰਕੇ ਬੱਚਿਆਂ ਦੀ ਮਾਨਸਿਕਤਾ ਨੂੰ ਕਿਸਮਤਵਾਦੀ ਬਣਾਉਂਦਾ ਹੈ। ਸੰਘਰਸ਼ ਨਾਲੋਂ ਕਿਸਮਤ ਵਿੱਚ ਉਹਨਾਂ ਦੇ ਵਿਸ਼ਵਾਸਾਂ ਨੂੰ ਪੱਕਿਆਂ ਕਰਕੇ ਸਰਮਾਏਦਾਰੀ ਦੀ ਚਾਕਰੀ ਕਰਦਾ ਹੈ। ਇਤਨਾ ਹੀ ਨਹੀਂ ਗਲੈਮਰ ਦੁਆਰਾ ਉਹਨਾ ਅੰਦਰ ਜਥੇਬੰਦ ਸਮਾਜਿਕ ਕਦਰਾਂ–ਕੀਮਤਾਂ ਦੇ ਉਲਟ 'ਹੀਰੋ' ਪੂਜਾ ਦੀ ਭਾਵਨਾ ਪੈਦਾ ਕਰਦਾ ਹੈ। ਭਾਵ ਇਹ ਸਮਝ ਪੱਕਿਆਂ ਕਰਨ ਦਾ ਯਤਨ ਕਰਦਾ ਹੈ ਕਿ ਕੁਝ ਮਨੁੱਖ ਜਮਾਂਦਰੂ ਹੀ ਮਹਾਨਤਾ ਲੈ ਕੇ ਜਨਮ ਲੈਂਦੇ ਹਨ। ਇਸ ਤਰ੍ਹਾਂ ਇਹ ਅਮਲਾਂ ਦੁਆਰਾ ਵਿਕਾਸ ਦੀ ਨਿਰੰਤਰ ਪ੍ਰਕਿਰਿਆ ਨੂੰ ਰੱਦ ਕਰਕੇ ਨਸਲ, ਜਾਤ ਅਤੇ ਧਰਮ ਅਧਾਰਤ ਯੋਗਤਾ ਨੂੰ ਬੱਚਿਆਂ ਦੀ ਮਾਨਸਿਕਤਾ ਅੰਦਰ ਧਕੇਲਕੇ, ਉਹਨਾਂ ਦੀ ਮਾਨਸਿਕਤਾ ਕਾਣੀ ਕਰਕੇ, ਉਹਨਾਂ ਅੰਦਰ ਇਹ ਵਿਸ਼ਵਾਸ ਭਰਨ ਦਾ ਯਤਨ ਕਰ ਰਿਹਾ ਹੈ ਕਿ ਬਿਨਾਂ ਕਿਸੇ ਸਹਿਯੋਗ ਦੇ ਵਿਅਕਤੀ ਇਕੱਲਾ ਹੀ ਸਭ ਕੁਝ ਕਰ ਸਕਦਾ ਹੈ ਭਾਵ ਉਹਨਾਂ ਅੰਦਰੋਂ ਸਮੂਹ ਅਤੇ ਸਾਂਝੀ ਭਾਵਨਾ ਦਾ ਨਾਸ਼ ਕਰਕੇ ਵਿਅਕਤੀਵਾਦੀ ਭਾਵਨਾ ਨੂੰ ਬਲ ਦੇਕੇ ਖੁਦਕਸ਼ੀ ਦੇ ਰਸਤੇ ਪਾਉਂਦਾ ਹੈ।

ਲੋੜ ਹੈ ਸਮੁੱਚੇ ਭਾਰਤੀ ਸਮਾਜ ਦੇ ਉਸਾਰੂ ਵਿਕਾਸ ਲਈ ਬੱਚਿਆਂ ਅੰਦਰ ਸਮਾਜਵਾਦੀ ਅਤੇ ਸਮੂਹਕ ਇੱਕਜੁਟਤਾ ਦੀ ਭਾਵਨਾ ਪੈਦਾ ਕਰਨ ਦੀ।

ਇਸ ਉਪਰੋਕਤ ਦੁਰਪ੍ਰਭਾਵ ਤੋਂ ਇਲਾਵਾ ਕੁਝ ਹੋਰ ਪੱਖ ਵੀ ਦੂਰਦਰਸ਼ਨ ਦੇ ਵਿਚਾਰਨੇ ਬਣਦੇ ਹਨ। ਉਹ ਹਨ ਜੋ ਬੱਚਿਆਂ ਦੀ ਨੀਂਦ ਅਤੇ ਪਾਲਣਪੋਸ਼ਣ ਨਾਲ ਸਬੰਧਿਤ ਹਨ। ਇੱਕ ਪੱਖ ਤਾਂ ਇਹ ਹੈ ਕਿ ਦੂਰਦਰਸ਼ਨ ਤੋਂ ਆਉਂਦੇ ਵਧੇਰੇ ਮਨੋਰੰਜਨ ਅਤੇ ਫਿਲਮਾਂ ਦੇ ਪ੍ਰੋਗਰਾਮਾਂ ਦੇ ਕਾਰਨ ਬੱਚਿਆਂ ਵੱਲ ਮਾਪਿਆਂ ਦਾ ਧਿਆਨ ਘਟਿਆ ਹੈ। ਬੱਚਾ ਜੋ ਬਹੁਤ ਕੁਝ ਮਾਪਿਆਂ ਤੋਂ ਸਿਖਦਾ ਸੀ ਹੁਣ ਉੱਧਰੋਂ ਹਟਕੇ ਬਹੁਤ ਕੁਝ ਸਿੱਧਿਆਂ ਦੂਰਦਰਸ਼ਨ ਤੋਂ ਹੀ ਸਿੱਖਦਾ ਹੈ। ਮਾਪਿਆਂ ਨਾਲੋਂ ਵਧੇਰੇ ਪ੍ਰਭਾਵ ਹੁਣ ਉਹ ਦੂਰਦਰਸ਼ਨ ਦੇ ਵਿਚਾਰਾਂ ਦਾ ਹੀ ਕਬੂਲਦਾ ਹੈ। ਦੂਰਦਰਸ਼ਨ ਦੇ ਪ੍ਰੋਗਰਾਮਾਂ ਸਮੇਂ ਰੋਚਕ ਸੀਨ ਅਤੇ ਲੁਭਾਉਣੇ ਰੰਗ ਢੰਡ ਵਧੇਰੇ ਭੇੜ ਹਨ। ਅਜਿਹੇ ਸੀਨ ਤੇ ਰੰਗ ਬੱਚੇ ਦੀ ਰੁਚੀ ਬਣਾਈ ਰੱਖਕੇ ਬੱਚਿਆਂ ਦੀ ਮਾਨਸਿਕਤਾ ਅੰਦਰ ਸੋਚੀ ਸਮਝੀ ਚਾਲ ਅਧੀਨ ਕਰਾਮਾਤੀ, ਅੰਧਵਿਸ਼ਵਾਸੀ ਅਤੇ ਫਿਰਕੂ ਰੰਗਤ ਵਾਲੇ ਵਿਚਾਰ ਘਸੋੜਨ ਵਿੱਚ ਸਫ਼ਲ ਹੋ ਜਾਂਦੇ ਹਨ ਜਿੰਨ੍ਹਾਂ ਦਾ ਦੂਰ ਭਵਿੱਖ ਤੱਕ ਉਹਨਾਂ ਦੀ ਮਾਨਸਿਕਤਾ ਵਿੱਚ ਫਸਿਆ ਰਹਿਣਾ ਯਕੀਨੀ ਬਣ ਜਾਂਦਾ ਹੈ। ਇਹ ਬਿਲਕੁਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਮਿੱਠੇ ਦੀ ਲਪੇਟ ਅਧੀਨ ਕੋਈ ਜ਼ਹਿਰ ਦਿੱਤੀ ਜਾਵੇ। ਮਾਪੇ ਭਾਵੇਂ ਕਿਸੇ ਕਦਰ ਵੀ ਅਗਾਂਹਵਧੂ ਜਾਂ ਵਿਕਾਸਵਾਦੀ ਉਸਾਰੂ ਵਿਚਾਰਾਂ ਦੇ ਹੋਣ, ਉਹਨਾਂ ਦਾ ਅਸਰ ਦੂਰਦਰਸ਼ਨ ਦੇ ਪ੍ਰੋਗਰਾਮਾਂ ਦੇ ਮੁਕਾਬਲੇ ਬੱਚਾ ਕਿਤੇ ਘੱਟ ਕਬੂਲਤਾ ਹੈ। ਦੂਸਰਾ ਮਾਪਿਆਂ ਵਿੱਚੋਂ ਵੀ ਵੱਡਾ ਹਿੱਸਾ ਭਾਰਤੀ ਦੂਰਦਰਸ਼ਨ ਦੇ ਅੰਧਵਿਸ਼ਵਾਸੀ ਅਤੇ ਫਿਰਕੂ ਰੰਗਤ ਵਾਲੇ ਪ੍ਰੋਗਰਾਮਾਂ ਦਾ ਸ਼ਿਕਾਰ ਹੈ ਅਤੇ ਉਹਨਾਂ ਦਾ ਵਧੇਰੇ ਸਮਾਂ ਬੱਚਿਆਂ ਵੱਲ ਧਿਆਨ ਦੇਣ ਨਾਲੋਂ ਇਧਰ ਖਰਚ ਹੁੰਦਾ ਹੈ।

'ਹਿੰਦੋਸਤਾਨ ਟਾਈਮਜ਼' ਸਤੰਬਰ, 96 ਵਿੱਚ ਡਾ. ਭਾਸਕਰ ਰਾਓ ਨੇ ਉਪਰੋਕਤ ਤੱਥ ਦੀ ਆਪਣੀ ਖੋਜ ਤੇ ਅਧਾਰਤ ਪੁਸ਼ਟੀ ਕੀਤੀ ਹੈ। ਉਹਨਾਂ ਬੱਚਿਆਂ ਦੀ ਨੀਂਦ ਦੇ ਪੈਟਰਨ ਦੀ ਵੀ ਗੱਲ ਕੀਤੀ ਹੈ। ਉਹਨਾ ਅਨੁਸਾਰ ਬੱਚੇ ਅਤੇ ਮਾਂ ਆਪਣੀ ਨੀਂਦ ਕੁਦਰਤੀ ਨਾਲੋਂ ਵਧੇਰੇ ਟੀ. ਵੀ. ਪ੍ਰੋਗਰਾਮਾਂ ਅਨੁਸਾਰ ਢਾਲਦੇ ਹਨ। ਨੀਂਦ ਦੇ ਉਖੜਦੇ ਪੈਟਰਨਾਂ ਕਾਰਨ ਬੱਚਿਆਂ ਅਤੇ ਮਾਪਿਆਂ ਦੇ ਦਿਮਾਗੀ ਪ੍ਰਬੰਧਾਂ ਵਿੱਚ ਕਾਫ਼ੀ ਖਲਬਲੀ ਪੈਦਾ ਹੋਈ ਹੈ। ਉਨ੍ਹਾਂ ਦੇ ਸੁਭਾਅ ਰੁੱਖੇ, ਅੱਖੜ ਅਤੇ ਮਤਲਬੀ ਬਣ ਰਹੇ ਹਨ। ਸੀ. ਐਮ. ਸੀ. ਦੇ ਚੇਅਰਮੈਨ ਡਾ. ਭਾਸਕਰ ਰਾਓ ਨੇ ਇਹ ਤੱਥ ਸਾਹਮਣੇ ਲਿਆਂਦਾ ਹੈ ਕਿ ਮਾਪਿਆਂ ਅਤੇ ਬੱਚਿਆਂ ਦਾ ਇੱਕ ਤਿਹਾਈ ਹਿੱਸਾ ਆਪਣੀ ਨੀਂਦ ਟੀ. ਵੀ. ਪ੍ਰੋਗਰਾਮਾਂ ਅਨੁਸਾਰ ਲੈਂਦਾ ਹੈ।

( ਬਾਕੀ ਸਫ਼ਾ 10 'ਤੇ )

# 'ਰੱਬ' ਵਿਰੁੱਧ ਬਗਾਵਤ ਦੀ ਲੋੜ

*ਨਰਿੰਦਰ ਸਿੰਘ ਕਪੂਰ*

ਕੇਵਲ ਚਾਹੁਣ ਨਾਲ ਜਾਂ ਕੇਵਲ ਕਹਿਣ ਨਾਲ ਕੋਈ ਨਾਸਤਕ ਨਹੀ ਬਣ ਜਾਂਦਾ। ਨਾਸਤਕ ਬਣਨ ਲਈ ਬੜੀ ਉੱਚੀ ਪੱਧਰ ਦੇ ਆਤਮਵਿਸ਼ਵਾਸ ਦੀ ਲੋੜ ਹੁੰਦੀ ਹੈ। ਅਜਿਹਾ ਆਤਮ-ਵਿਸ਼ਵਾਸ ਵਿਰਲੇ ਵਿਅਕਤੀਆਂ ਵਿੱਚ ਹੀ ਹੁੰਦਾ ਹੈ। ਇਹੋ ਜਿਹਾ ਆਤਮ-ਵਿਸ਼ਵਾਸ ਮਨਸੂਰ ਵਿੱਚ ਸੀ। ਨਾਸਤਕ ਉਤਨਾ ਰੱਬ ਪ੍ਰਤੀ ਅਵਿਸ਼ਵਾਸ ਦਾ ਪ੍ਰਗਟਾਵਾ ਨਹੀਂ ਜਿਤਨਾ ਆਪਣੇ ਪੈਰਾਂ 'ਤੇ ਖਲੋਣ ਅਤੇ ਸਿਰ ਉੱਚਾ ਕਰਕੇ ਸੋਚਣ ਦਾ ਐਲਾਨ ਹੈ। ਰੱਬ ਵਿੱਚ ਵਿਸ਼ਵਾਸ ਤਾਂ ਲਾਹਪ੍ਰਵਾਹੀ ਨਾਲ ਵੀ ਕੀਤਾ ਜਾ ਸਕਦਾ ਹੈ ਪਰ ਉਸ ਤੋਂ ਮੁਨਕਰ ਹੋਣ ਲਈ ਅਤਿਅੰਤ ਡੂੰਘੀ ਅਤੇ ਵਿਸ਼ਾਲ ਜ਼ਿੰਮੇਵਾਰੀ ਦੀ ਭਾਵਨਾ ਦਾ ਪ੍ਰਗਟਾਵਾ ਕਰਨਾ ਪਵੇਗਾ। ਰੱਬ ਦੇ ਮੁਕਾਬਲੇ ਵਿਰੋਧੀ ਧਿਰ ਖੜ੍ਹੀ ਕਰਨੀ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ ਕਿਉਂਕਿ ਧਰਮ ਨੇ ਮਨੁੱਖ ਨੂੰ ਇਸ ਹੱਦ ਤੱਕ ਡਰਾਇਆ ਧਮਕਾਇਆ ਹੋਇਆ ਹੈ ਕਿ ਉਹ ਲੰਮੇ ਸਫ਼ਰ ਉੱਤੇ ਇਕੱਲਿਆਂ ਟੁਰ ਪੈਣ ਦੀ ਦਲੇਰੀ ਗੁਆ ਬੈਠਾ ਹੈ। ਬੀਮਾਰੀ, ਦੁੱਖ, ਵਿਛੋੜਾ, ਸੰਤਾਪ, ਸੰਕਟ, ਮੌਤ ਆਦਿ ਜ਼ਿੰਦਗੀ ਦੇ ਸਾਧਾਰਣ ਵਰਤਾਰੇ ਹਨ ਪਰ ਧਰਮ ਨੇ ਇਨ੍ਹਾਂ ਨੂੰ ਇਤਨਾ ਵਧਾ ਚੜ੍ਹਾ ਕੇ ਪੇਸ਼ ਕੀਤਾ ਹੈ ਕਿ ਮਨੁੱਖ ਇੱਕ ਅੰਧਵਿਸ਼ਵਾਸ ਤੋਂ ਮੁਕਤ ਹੁੰਦਾ ਹੈ ਤਾਂ ਦੂਜੇ ਵਿੱਚ ਘਿਰ ਜਾਂਦਾ ਹੈ ਅਤੇ ਘਿਰਿਆ ਹੋਇਆ ਮਨੁੱਖ ਧਰਮ ਵੱਲ ਦੌੜਦਾ ਹੈ। ਜਦੋਂ ਮਨੁੱਖ ਨੇ ਆਪਣੇ ਫੈਸਲੇ ਆਪ ਕਰਨੇ ਸਿੱਖ ਲਏ ਤਾਂ ਉਹ ਉਦੋਂ ਹੀ ਸਹੀ ਅਰਥਾਂ ਵਿੱਚ ਸੱਚਾ ਇਨਸਾਨ ਅਖਵਾਏਗਾ। ਧਰਮ ਦੇ ਪ੍ਰਭਾਵ ਅਧੀਨ ਮਨੁੱਖ ਹਰ ਇੱਕ ਨਿਰਣਾ ਰੱਬ ਉਤੇ ਛੱਡਦਾ ਆਇਆ ਹੈ ਪਰ ਅਜੋਕੇ ਯੁੱਗ ਵਿੱਚ ਰੱਬ ਇੱਕ ਯੋਗ ਪ੍ਰਬੰਧਕ ਸਾਬਤ ਨਹੀਂ ਹੋ ਰਿਹਾ। ਇਸੇ ਲਈ ਹੌਲੀ ਹੌਲੀ ਮਨੁੱਖ ਉਸ ਤੋਂ ਅਸਤੀਫੇ ਦੀ ਮੰਗ ਕਰਨ ਲੱਗ ਪਿਆ ਹੈ। ਮਨੁੱਖ ਦੀ ਅੰਤਮ ਬਗਾਵਤ ਰੱਬ ਦੇ ਵਿਰੁੱਧ ਹੀ ਹੋਵੇਗੀ।

ਵਿਗਿਆਨ ਨੇ 'ਰੱਬ' ਦੀ ਬਾਦਸ਼ਾਹੀ ਨੂੰ ਵੰਗਾਰਿਆ ਹੈ। ਧਰਮ ਨੇ ਬ੍ਰਹਿਮੰਡ ਦੀ ਉਤਪਤੀ, ਜੀਵਨ ਦੇ ਵਿਕਾਸ, ਧਰਤੀ ਦੀ ਬ੍ਰਹਿਮੰਡ ਵਿੱਚ ਸਥਿਤੀ, ਮਨੁੱਖ ਦੇ ਅਤੀਤ ਅਤੇ ਦਿਸਦੇ ਸੰਸਾਰ ਪ੍ਰਤੀ ਭੁਲੇਖੇ ਅਤੇ ਅੰਧਵਿਸ਼ਵਾਸ ਸਿਰਜੇ ਹਨ। ਵਿਗਿਆਨ ਨੇ ਮਨੁੱਖ ਦੀਆਂ ਅੱਖਾਂ ਵਿੱਚ ਗਿਆਨ ਦਾ ਸੁਰਮਾ ਪਾਇਆ ਹੈ ਅਤੇ ਨਤੀਜੇ ਵੱਸ ਧਰਮ ਲੋਟੂ ਜਮਾਤਾਂ ਵੱਲੋਂ ਰੱਬ ਦਾ ਡਰ ਫੈਲਾ ਕੇ ਸਾਧਾਰਣ ਭੋਲੇ ਭਾਲੇ ਲੋਕਾਂ ਨੂੰ ਲੁੱਟਣ ਦੀ ਇੱਕ ਸਾਜਿਸ਼ ਪ੍ਰਤੀਤ ਹੋਣ ਲੱਗ ਪਿਆ ਹੈ। ਭਾਰਤ ਵਿੱਚ ਪੁਜਾਰੀਆਂ ਨੇ ਕਦੀ ਕੁਝ ਪੈਦਾ ਨਹੀਂ ਕੀਤਾ ਪਰ ਸਭ ਤੋਂ ਚੰਗਾ ਜੀਵਨ ਇਨ੍ਹਾਂ ਨੇ ਗੁਜ਼ਾਰਿਆ ਹੈ ਅਤੇ ਧਰਮ ਦੇ ਨਾਂ ਉੱਤੇ ਮਨੁੱਖ ਦੀ ਜੋ ਦੁਰਗਤੀ ਇਨ੍ਹਾਂ ਨੇ ਕੀਤੀ ਹੈ ਉਸ ਦੀ ਇਬਾਰਤ ਕਿਸੇ ਵੀ ਹਰੀਜਨ ਦੇ ਮੁਰਝਾਏ ਹੋਏ ਚਿਹਰੇ ਵਿੱਚੋਂ ਸਹਿਜੇ ਹੀ ਪੜ੍ਹੀ ਜਾ ਸਕਦੀ ਹੈ। ਜਿੱਥੇ ਕਿਧਰੇ ਵੀ ਧਰਮ ਦਾ ਬੋਲਬਾਲਾ ਹੈ, ਉਥੇ ਗਰੀਬੀ ਹੈ, ਅੰਧ-ਵਿਸ਼ਵਾਸਾਂ ਦੀ ਦਲਦਲ ਹੈ, ਬੀਮਾਰੀ ਹੈ, ਅਨਪੜ੍ਹਤਾ ਹੈ। ਇਹ ਅਲਾਮਤਾਂ ਧਰਮ ਦਾ ਨਤੀਜਾ ਵੀ ਹਨ ਅਤੇ ਧਰਮ ਦੇ ਫੈਲਣ ਦਾ ਕਾਰਨ ਵੀ। ਧਰਮ ਪਲਦਾ ਹੀ ਉਥੇ ਹੈ ਜਿੱਥੇ ਕਿੰਤੂ ਦੀ ਆਗਿਆ ਨਹੀਂ। ਧਰਮ ਵਿਸ਼ਵਾਸ ਉਤੇ ਨਹੀਂ ਅੰਧ-ਵਿਸ਼ਵਾਸ ਉਤੇ ਉਸਰਿਆ ਪਿਆ ਹੈ। ਧਰਮ ਦੇ ਨਸ਼ੇ ਵਿੱਚ ਵਿਸ਼ਾਲ ਮਾਨਵ-ਜਗਤ ਇਸ ਹੱਦ ਤੱਕ ਬੇਹੋਸ਼ ਹੈ ਕਿ ਇਨ੍ਹਾਂ ਨੂੰ ਜਿਹੜਾ ਵੀ ਜਗਾਉਣ ਦਾ ਯਤਨ ਕਰਦਾ ਹੈ ਉਸ ਨੂੰ ਸਾਰੇ ਰਲ ਕੇ ਮੌਤ ਦੇ ਘਾਟ ਉਤਾਰ ਦਿੰਦੇ ਹਨ।

## ਇੱਛਾਵਾਂ ਦੀ ਉਪਜ

ਨਿਰਸੰਦੇਹ ਧਰਮ ਨੇ ਮੱਧਯੁੱਗ ਵਿੱਚ ਉਪਯੋਗੀ ਰੋਲ ਨਿਭਾਇਆ ਸੀ ਅਤੇ ਸਮਾਜ ਦੇ ਨਿਰਮਾਣ ਵਿੱਚ ਇਸ ਦੀ ਦੇਣ ਨੂੰ ਛੁਟਿਆਇਆ ਨਹੀਂ ਜਾ ਸਕਦਾ। ਧਰਮ ਡਰੇ ਹੋਏ ਮਨੁੱਖ ਦੀਆਂ ਲੋੜਾਂ ਅਤੇ ਇੱਛਾਵਾਂ ਦੀ ਉਪਜ ਸੀ। ਪਹਿਲਾਂ ਮਨੁੱਖ ਨੇ ਦੇਵਤੇ ਸਿਰਜੇ ਅਤੇ ਉਨ੍ਹਾਂ ਦੀ ਪੂਜਾ ਵਿੱਚੋਂ ਸਮੂਹਿਕ ਜੀਵਨ ਦੀ ਜਾਚ ਸਿੱਖੀ। ਦੇਵਤੇ ਮਨੁੱਖੀ ਜੀਵਨ ਦੀਆਂ ਸਹਾਇਕ ਸ਼ਕਤੀਆਂ ਵਜੋਂ ਕਲਪਨਾ ਦੀ ਪੱਧਰ ਉਤੇ ਉਸਾਰੇ ਗਏ। ਪ੍ਰਕਿਰਤੀ ਨਾਲ ਆਪਣੇ ਨਿਰੰਤਰ ਘੋਲ ਵਿੱਚ ਮਨੁੱਖ ਨੇ ਆਪਣੇ ਆਪ ਨੂੰ ਸੰਗਠਿਤ ਕਰਨ ਲਈ ਕਬੀਲਿਆਂ ਦਾ ਨਿਰਮਾਣ ਕੀਤਾ ਅਤੇ ਹਰ ਕਬੀਲੇ ਨੇ ਆਪਣਾ ਦੇਵਤਾ ਸਿਰਜਿਆ ਜਿਹੜਾ ਉਨ੍ਹਾਂ ਦੀਆਂ ਅਚੇਤ ਇੱਛਾਵਾਂ ਦਾ ਪ੍ਰਤੀਕ ਬਣਿਆ। ਕਬੀਲਿਆਂ ਵਿਚਕਾਰ ਆਪਸੀ ਵਿਰੋਧ ਨਾਲ ਦੇਵਤਿਆਂ ਵਿੱਚ ਵੀ ਵਿਰੋਧ ਦੀ ਕਲਪਨਾ ਕੀਤੀ ਗਈ। ਇਵੇਂ ਆਪਣੇ ਦੇਵਤੇ ਨੇਕੀ ਦੇ ਪ੍ਰਤੀਕ ਅਤੇ ਵਿਰੋਧੀ ਦੇਵਤੇ ਬਦੀ ਦੇ ਪ੍ਰਤੀਕ ਸਵੀਕਾਰ ਕੀਤੇ ਗਏ। ਸਮੁੱਚਾ ਮਧਯੁਗੀ ਸਾਹਿਤ ਨੇਕੀ ਅਤੇ ਬਦੀ ਦੀ ਟੱਕਰ ਨੂੰ ਪੇਸ਼ ਕਰਦਾ ਹੈ। ਜੀਵਨ ਦੇ ਟਿਕ ਜਾਣ ਨਾਲ, ਖੇਤੀਬਾੜੀ ਦੇ ਵਿਕਸਿਤ ਹੋਣ ਨਾਲ ਅਤੇ ਆਪਸੀ ਆਦਾਨ-ਪ੍ਰਦਾਨ ਨਾਲ ਸਭ ਪ੍ਰਕਾਰ ਦੇ ਵਾਦਵਿਵਾਦ ਤੋਂ ਮੁਕਤ ਇੱਕ ਸਰਵਉਚ ਸ਼ਕਤੀ 'ਰੱਬ' ਦੀ ਕਲਪਨਾ ਕੀਤੀ ਗਈ।

ਰੱਬ ਮਨੁੱਖ ਦੀਆਂ ਮਹਾਨਤਮ ਕਾਢਾਂ ਵਿੱਚੋਂ ਇੱਕ ਹੈ। ਹਰ ਜਾਤੀ ਜਾਂ ਫਿਰਕੇ ਨੇ ਰੱਬ ਨੂੰ ਕੇਂਦਰ ਵਿੱਚ ਰੱਖ ਕੇ ਆਪਣੇ ਜੀਵਨ ਨੂੰ ਵਿਉਂਤਿਆ ਹੈ। ਇਵੇਂ ਰੱਬ-ਕੇਂਦਰਿਤ ਧਰਮਾਂ ਦਾ ਨਿਰਮਾਣ ਹੋਇਆ। ਧਰਮ ਨੇ ਮਨੁੱਖ ਦੇ ਮਨ ਵਿੱਚ ਉੱਠਣ ਵਾਲੇ ਹਰ ਇੱਕ ਸੰਸੇ ਦਾ ਆਪਣੇ ਹੀ ਤਰਕ ਨਾਲ ਉਤਰ ਦਿੱਤਾ ਹੈ। ਇਵੇਂ ਧਰਮ ਇੱਕ ਸਵੈ-ਸੰਪੰਨ, ਵਿਸ਼ਾਲ ਸੰਭਾਵਨਾਵਾਂ ਵਾਲਾ ਵਰਤਾਰਾ ਬਣਿਆ। ਧਰਮ ਮਨੁੱਖ ਨੂੰ ਡਰਾ ਕੇ ਉਸ ਨੂੰ ਮਾੜੇ ਕੰਮ ਕਰਨ ਤੋਂ ਰੋਕਦਾ ਹੈ ਅਤੇ ਉਸ ਨੂੰ ਇਸ ਜੀਵਨ ਦੀਆਂ ਮਾਯੂਸੀਆਂ, ਮਜਬੂਰੀਆਂ ਆਦਿ ਨੂੰ ਬਿਨਾਂ ਕਿਸੇ ਇਤਰਾਜ਼ ਦੇ ਬਰਦਾਸ਼ਤ ਕਰਨ ਦੀ ਨਸੀਹਤ ਦੇ ਕੇ ਅਗਲੇ ਜਨਮ ਦੇ ਚੰਗਾ ਹੋਣ ਦੀ ਆਸ ਬਨ੍ਹਾਉਂਦਾ ਹੈ। ਹਰ ਧਰਮ ਵਿੱਚ ਸਮੇਂ ਦੇ ਬੀਤਣ ਨਾਲ ਇੱਕ ਪੁਜਾਰੀ ਵਰਗ ਹੋਂਦ ਵਿੱਚ ਆਇਆ ਹੈ ਅਤੇ ਇਸ ਪੁਜਾਰੀ ਵਰਗ ਨੇ ਆਪਣੇ ਸੁਆਰਥ ਅਨੁਸਾਰ ਧਾਰਮਿਕ ਗ੍ਰੰਥਾਂ ਦੇ ਅਰਥ ਕੀਤੇ ਹਨ। ਇਵੇਂ ਧਰਮ ਮਨੁੱਖ ਦੀ ਕਲਿਆਣਕਾਰੀ ਸ਼ਕਤੀ ਵਜੋਂ ਹੋਂਦ ਵਿੱਚ ਆਇਆ ਪਰ ਪੁਜਾਰੀਆਂ ਨੇ ਹਾਕਮ ਵਰਗ ਨਾਲ ਰਲ ਕੇ ਧਰਮ ਨੂੰ ਮਨੁੱਖ ਵਿਰੁੱਧ ਹਥਿਆਰ ਵਜੋਂ ਵਰਤਿਆ। ਛਾਪੇਖਾਨੇ ਨੇ ਪੁਜਾਰੀਆਂ ਦੀ ਧਾਰਮਿਕ ਗ੍ਰੰਥਾਂ ਉਤੇ ਇਜਾਰੇਦਾਰੀ ਨੂੰ ਖਤਮ ਕਰਕੇ ਧਾਰਮਿਕ ਗ੍ਰੰਥਾਂ ਨੂੰ ਹਰ ਇੱਕ ਵਿਅਕਤੀ ਦੀ ਪਹੁੰਚ ਵਿੱਚ ਲੈ ਆਂਦਾ ਹੈ। ਇਵੇਂ ਪੁਜਾਰੀਆਂ ਦਾ ਡਰ ਜਾਂਦਾ ਰਿਹਾ ਹੈ ਅਤੇ ਉਨ੍ਹਾਂ ਦੀ ਵਿਦਵਤਾ ਦਾ ਭਰਮ ਵੀ ਟੁੱਟ ਗਿਆ ਹੈ।

ਧਰਮ ਨੇ ਮਨੁੱਖ ਨੂੰ ਉਸ ਦੇ ਅਚੇਤ ਮਨ ਤੱਕ ਪ੍ਰਭਾਵਿਤ ਕੀਤਾ ਹੈ। ਇਸੇ ਕਰਕੇ ਕਿਹਾ ਜਾਣ ਲੱਗ ਪਿਆ ਹੈ ਕਿ ਮਨੁੱਖ ਦਾ ਧੁਰ ਅੰਦਰਲਾ ਅੰਧਵਿਸ਼ਵਾਸੀ ਹੈ। ਧਰਮ ਨੇ ਧਾਰਮਿਕ ਅੰਧ-ਵਿਸ਼ਵਾਸਾਂ ਵਿਰੁੱਧ ਉਠਾਏ ਗਏ ਹਰ ਇੱਕ ਤਰਕ ਦਾ ਵਿਰੋਧ ਕੀਤਾ ਹੈ। ਇਵੇਂ ਧਰਮ ਮਨੁੱਖ ਦੀ ਸਹਿਯੋਗੀ ਅਤੇ ਉਪਯੋਗੀ ਸ਼ਕਤੀ ਦੀ ਥਾਂ ਉਸ ਦੀ ਵਿਰੋਧ ਸ਼ਕਤੀ ਬਣ ਗਿਆ ਹੈ। ਧਰਮ ਸਮੇਤ ਹਰ ਇੱਕ ਸੰਸਥਾ ਆਪਣੀਆਂ ਸੰਭਾਵਨਾਵਾਂ ਹੰਢਾਉਣ ਉਪਰੰਤ ਮਨੁੱਖ ਦੇ ਅਗਲੇਰੇ ਵਿਕਾਸ ਦੇ ਰਾਹ ਵਿੱਚ ਰੋੜਾ ਬਣ ਜਾਂਦੀ ਹੈ। ਅਜੋਕੇ ਯੁੱਗ ਵਿੱਚ ਧਰਮ ਅਜਿਹਾ ਹੀ ਰੋੜਾ ਬਣਿਆ ਹੋਇਆ ਹੈ। ਭਾਰਤ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ ਅਤੇ ਧਰਮ ਨੂੰ ਜਿਸ ਪੱਧਰ ਤੱਕ ਸਾਡੇ ਦੇਸ਼ ਵਿੱਚ ਮੰਨਿਆ ਜਾਂਦਾ ਹੈ ਉਤਨਾ ਸੰਸਾਰ ਦੇ ਕਿਸੇ ਵੀ ਦੇਸ਼ ਵਿੱਚ ਨਹੀ ਮੰਨਿਆ ਜਾਂਦਾ। ਪਰ ਸਾਰੇ ਦੇਵਤੇ ਰਲ ਕੇ ਵੀ ਸਾਡੀਆਂ ਪਦਾਰਥਕ ਲੋੜਾਂ ਪੂਰੀਆਂ ਨਹੀਂ ਕਰ ਰਹੇ। ਸਾਡੇ ਦੇਸ਼ ਵਿੱਚ ਕਾਰਖਾਨਿਆਂ ਵਿੱਚ ਉਤਨੇ ਘੰਟੇ ਕੰਮ ਨਹੀਂ ਹੁੰਦਾ ਜਿਤਨੇ ਘੰਟੇ ਧਾਰਮਿਕ ਸਥਾਨਾਂ ਵਿੱਚ ਪੂਜਾ ਹੁੰਦੀ ਹੈ। ਦੇਸ਼ ਦੀ ਲਗਪਗ ਸੱਤ ਪ੍ਰਤੀਸ਼ਤ ਆਬਾਦੀ ਧਰਮ ਦੇ ਖੇਤਰ ਵਿੱਚ ਰੁੱਝੀ ਹੋਈ ਹੈ ਅਤੇ ਅੰਧ-ਵਿਸ਼ਵਾਸ ਫੈਲਾਉਣ ਅਤੇ ਮਨੁੱਖ ਨੂੰ ਮਨੁੱਖ ਨਾਲ ਲੜਾਉਣ ਦਾ ਕਾਰਜ ਨਿਭਾ ਰਹੀ ਹੈ।

## ਧਰਮ ਕਾਂਡ

ਹਰ ਇੱਕ ਧਰਮ ਨੇ ਮਨੁੱਖ ਨੂੰ ਮੌਤ ਦਾ ਡਰਾਵਾ ਦਿੱਤਾ ਹੈ। ਇਸ ਉਦੇਸ਼ ਲਈ ਨਰਕ ਅਤੇ ਸਵਰਗ ਸਿਰਜੇ ਗਏ ਹਨ ਅਤੇ ਧਾਰਮਿਕ ਰਹੁਰੀਤਾਂ ਦਾ ਇੱਕ ਵਿਸ਼ਾਲ ਕਰਮਕਾਂਡ ਉਸਾਰਿਆ ਗਿਆ ਹੈ। ਮੌਤ ਮਰ ਜਾਣ ਵਾਲੇ ਵਾਸਤੇ ਨਹੀਂ ਉਸ ਮਗਰੋਂ ਆਰਥਿਕ ਮੁਸ਼ਕਿਲਾਂ ਦਾ ਸਾਹਮਣਾ ਕਰਨ ਵਾਲਿਆਂ ਵਾਸਤੇ ਦੁਖਦਾਈ ਹੈ। ਇਸ ਦੇ ਕਾਰਨ ਆਰਥਿਕ ਹਨ ਪਰ ਧਰਮ ਨੇ ਇਸ ਵਰਤਾਰੇ ਨੂੰ ਰੱਬ ਦੀ ਕਰੋਪੀ ਬਣਾ ਕੇ ਪੇਸ਼ ਕੀਤਾ ਹੈ।

ਹਰ ਇੱਕ ਧਰਮ ਆਪਣੇ ਤੋਂ ਪਹਿਲੇ ਧਰਮ ਦੇ ਫੈਲਾਏ ਕਰਮਕਾਂਡ ਵਿਰੁੱਧ ਪ੍ਰਤੀਕਰਮ ਵਜੋਂ ਹੋਂਦ ਵਿੱਚ ਆਉਂਦਾ ਹੈ ਪਰ ਮਨੁੱਖ ਦੀ ਬਿਰਤੀ ਅੰਧ-ਵਿਸ਼ਵਾਸੀ ਹੋਣ ਕਾਰਨ ਹਰ ਨਵਾਂ ਧਰਮ ਆਪਣਾ ਨਿਵੇਕਲਾ ਕਰਮਕਾਂਡ ਸਿਰਜ ਲੈਂਦਾ ਹੈ। ਧਰਮ ਦਾ ਜਨਮ ਸਥਾਪਿਤ ਕਰਮਕਾਂਡ ਦੇ ਵਿਰੋਧ ਵਿੱਚੋਂ ਹੋ ਕੇ ਅਗਲੇਰੇ ਧਰਮ ਦੇ ਵਿਰੋਧ ਦਾ ਨਿਸ਼ਾਨਾ ਬਣਦਾ ਹੈ। ਆਦਰਸ਼ ਦੀ ਪੱਧਰ ਉਤੇ ਸਾਰੇ ਧਰਮ ਆਦਰਸ਼ਵਾਦੀ ਹੋਣ ਕਾਰਨ ਇੱਕੋ ਗੱਲ ਕਹਿੰਦੇ ਹਨ ਪਰ ਕਰਮਕਾਂਡ ਦੀ ਪੱਧਰ ਉਤੇ ਉਹ ਵੱਖਰੇ ਹਨ ਸੋ ਕਿਸੇ ਧਰਮ ਦਾ ਆਦਰਸ਼ ਵੀ ਕਰਮਕਾਂਡ ਬਣ ਕੇ ਰਹਿ ਜਾਂਦਾ ਹੈ। ਇੱਕ ਵੱਖਰਾ ਧਰਮ ਅਖਵਾਉਣ ਲਈ ਵੱਖਰਾ ਝੰਡਾ, ਨਾਮ ਪ੍ਰਣਾਲੀ, ਧਾਰਮਿਕ ਗ੍ਰੰਥ, ਭਾਸ਼ਾ, ਧਰਮ ਦਾ ਕੇਂਦਰ, ਪਹਿਰਾਵਾ, ਪਛਾਣ ਚਿੰਨ੍ਹ, ਤਿਉਹਾਰ, ਰਸਮਾਂ-ਰੀਤਾਂ, ਵਿਆਹ ਪ੍ਰਣਾਲੀ ਆਦਿ ਦਾ ਹੋਣਾ ਲਾਜ਼ਮੀ ਹੁੰਦਾ ਹੈ। ਵਖਰੇਵਾਂ ਇਨ੍ਹਾਂ ਅਧਾਰਾਂ ਉਤੇ ਹੀ ਹੁੰਦਾ ਹੈ। ਕਿਸੇ ਭੂ-ਖੰਡ ਦੀ ਭੂਗੋਲਿਕ ਸਥਿਤੀ, ਇਤਿਹਾਸ, ਰਾਜਨੀਤਿਕ ਸਥਿਤੀ, ਉਤਪਾਦਨ, ਰਿਸ਼ਤੇ ਸਭਿਆਚਾਰਕ ਅਤੇ ਸਮਾਜਿਕ ਬਣਤਰ ਇੱਕ ਜੀਵਨ ਪ੍ਰਣਾਲੀ ਸਿਰਜਦੇ ਹਨ ਜਿਨ੍ਹਾਂ ਉੱਤੇ ਧਰਮ ਆਪਣੀ ਪ੍ਰਵਾਨਗੀ ਦੀ ਮੋਹਰ ਲਾ ਕੇ ਪਵਿੱਤਰਤਾ ਦਾ ਦਰਜਾ ਪ੍ਰਦਾਨ ਕਰਦਾ ਹੈ। ਭਾਰਤ ਵਿੱਚ ਹਰ ਧਰਮ ਨੇ ਸਵੇਰੇ ਉਠਣ ਦੀ ਗੱਲ ਕਹੀ ਹੈ ਪਰ ਵਾਸਤਵਿਕਤਾ ਇਹ ਹੈ ਕਿ ਭਾਰਤ ਵਿੱਚ ਬਿਜਲੀ ਨਾ ਹੋਣ ਕਾਰਨ ਖੇਤੀਬਾੜੀ ਵਿੱਚ ਰੁਝੇ ਲੋਕ ਆਪਣਾ ਕੰਮ ਮੁਕਾ ਕੇ ਹਨੇਰਾ ਪੈਂਦਿਆਂ ਹੀ ਸੌਂ ਜਾਇਆ ਕਰਦੇ ਸਨ ਅਤੇ ਉਨ੍ਹਾਂ ਦੀ ਨੀਂਦਰ ਸਵੇਰੇ ਤਿੰਨ ਚਾਰ ਵਜੇ ਤੱਕ ਪੂਰੀ ਹੋ ਜਾਇਆ ਕਰਦੀ ਸੀ ਸੋ ਉਨ੍ਹਾਂ ਨੇ ਉਂਜ ਵੀ ਉਠਣਾ ਹੀ ਸੀ। ਪਰ ਧਰਮ ਵੀ ਸਵੇਰੇ ਉਠਣ ਦੀ ਪ੍ਰੇਰਨਾ ਦਿੰਦਾ ਰਿਹਾ ਹੈ ਸੋ ਸਵੇਰੇ ਉਠਣਾ ਧਰਮ ਨਾਲ ਜੋੜ ਦਿੱਤਾ ਗਿਆ ਹੈ। ਜਨਮ, ਵਿਆਹ ਅਤੇ

ਮੌਤ ਜੀਵਨ ਦੀਆਂ ਬੁਨਿਆਦੀ ਘਟਨਾਵਾਂ ਹਨ ਪਰ ਇਨ੍ਹਾਂ ਨਾਲ ਧਾਰਮਿਕ ਰਹੁਰੀਤਾਂ ਜੋੜ ਕੇ ਇਨ੍ਹਾਂ ਦੇ ਅਰਥ ਹੀ ਬਦਲ ਦਿੱਤੇ ਗਏ ਹਨ। ਧਰਮ ਨੇ ਮਨੁੱਖ ਦੀ ਹਰ ਕਿਰਿਆ ਨੂੰ ਪ੍ਰਭਾਵਿਤ ਕੀਤਾ ਹੈ ਅਤੇ ਉਸ ਉਤੇ ਆਪਣੀ ਮੋਹਰ ਲਾਈ ਹੈ। ਸੰਗੀਤ, ਨ੍ਰਿਤ, ਗੀਤ, ਚਿਤਰਕਾਰੀ ਅਤੇ ਮੂਰਤੀਕਲਾ ਆਦਿ ਨੂੰ ਵੀ ਧਰਮ ਦੇ ਅਧੀਨ ਕਰਕੇ ਇਨ੍ਹਾਂ ਰਾਹੀ ਵੀ ਧਰਮ ਦਾ ਪ੍ਰਭਾਵ ਫੈਲਾਇਆ ਗਿਆ ਹੈ। ਪ੍ਰਕ੍ਰਿਤੀ ਵਿੱਚ ਜੋ ਕੁਝ ਵੀ ਪ੍ਰਭਾਵਸ਼ਾਲੀ ਹੈ ਉਸਨੂੰ ਧਰਮ ਨਾਲ ਜੋੜ ਦਿੱਤਾ ਗਿਆ ਹੈ। ਮਨੁੱਖ ਦਾ ਹਰ ਕਰਮ ਧਾਰਮਿਕ ਅਰਥਾਂ ਵਿੱਚ ਵੇਖਿਆ ਜਾਣ ਲੱਗ ਪਿਆ ਤਾਂ ਮਨੁੱਖ ਦੀ ਮਨੁੱਖ ਵਜੋਂ ਹਸਤੀ ਨਿਗੂਣੀ ਬਣਾ ਦਿੱਤੀ ਗਈ ਅਤੇ ਉਸ ਵੱਲੋਂ ਆਪਣੀ ਸਥਿਤੀ ਨੂੰ ਬਦਲਣ ਲਈ ਸੰਘਰਸ਼ ਦੀ ਹਰ ਸੰਭਾਵਨਾ ਵਿਉਂਤਬੱਧ ਢੰਗ ਨਾਲ ਕੁਚਲ ਦਿੱਤੀ ਗਈ। ਭਾਰਤ ਵਿੱਚ ਅਹਿੰਸਾ ਦਾ ਸੰਕਲਪ ਇਸੇ ਦ੍ਰਿਸ਼ਟੀ ਤੋਂ ਵੇਖਿਆ ਜਾਣਾ ਚਾਹੀਦਾ ਹੈ।

ਧਰਮ ਨੂੰ ਫੈਲਾਉਣ ਵਿੱਚ ਪੁਰਸ਼ਾਂ ਦੇ ਮੁਕਾਬਲੇ ਇਸਤਰੀਆਂ ਦਾ ਯੋਗਦਾਨ ਵਧੇਰੇ ਹੈ। ਰੱਬ ਪੁਰਸ਼ਾਂ ਲਈ ਹੀ ਹੈ, ਇਸਤਰੀਆਂ ਲਈ ਉਸ ਦਾ ਪਤੀ ਹੀ ਰੱਬ ਹੈ। ਧਰਮ ਪੁਰਸ਼ਾਂ ਨੂੰ ਇਸਤਰੀਆਂ ਵਾਲੇ ਗੁਣ ਧਾਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ, ਇਸੇ ਕਰਕੇ ਰੱਬ ਨੂੰ ਪੁਰਸ਼ ਰੂਪ ਵਿੱਚ ਚਿਤਰਿਆ ਗਿਆ ਹੈ। ਅਤੇ ਉਸ ਦੀ ਅਰਾਧਨਾ ਕਰਨ ਵਾਲੇ ਪੁਰਸ਼ਾਂ ਨੇ ਉਸ ਪ੍ਰਤੀ ਆਪਣੇ ਭਾਵਾਂ ਨੂੰ ਪ੍ਰਗਟਾਉਣ ਲਈ ਪ੍ਰੇਮਿਕਾ ਜਾਂ ਪਤਨੀ ਵਾਲ ਮੁਹਾਵਰਾ ਵਰਤਿਆ ਹੈ। ਲੰਮੇ ਅਰਸੇ ਤੱਕ ਧਰਮ ਇਹ ਪ੍ਰਚਾਰਦਾ ਰਿਹਾ ਹੈ ਕਿ ਰੱਬ ਦੇ ਡਰ ਬਿਨਾਂ ਮਨੁੱਖ ਦਰਿੰਦਾ ਬਣ ਜਾਵੇਗਾ ਪਰ ਸਮਾਜਵਾਦ ਨੇ ਅਥਾਹ ਸੰਭਾਵਨਾਵਾਂ ਵਾਲੇ ਮਨੁੱਖ ਦੀ ਸਿਰਜਣਾ ਕਰਕੇ ਇਸ ਧਰਮ ਨੂੰ ਨਿਰਮੂਲ ਸਾਬਤ ਕਰ ਦਿੱਤਾ ਹੈ। ਧਰਮ ਮਨੁੱਖ ਨੂੰ ਆਪਣੀ ਸਥਿਤੀ ਕਰਮਾਂ ਦਾ ਫਲ ਸਮਝ ਕੇ ਸਵੀਕਾਰਨ ਅਰਥਾਤ ਸੰਘਰਸ਼ ਨਾ ਕਰਨ ਲਈ ਪ੍ਰੇਰਦਾ ਰਿਹਾ ਹੈ।

ਅਜੋਕੇ ਮਨੁੱਖ ਨੇ ਅਨੁਭਵ ਕਰ ਲਿਆ ਹੈ ਕਿ ਰੱਬ ਅਤੇ ਧਰਮ ਲੋਟੂਆਂ ਦੀ ਧਿਰ ਬਣ ਗਏ ਸੋ ਉਨ੍ਹਾਂ ਵਿਰੁੱਧ ਸਿਰੜ ਅਤੇ ਸਿਦਕ ਨਾਲ ਸੰਗਰਾਮ ਕਰਨਾ ਪਵੇਗਾ। ਨਿਰਸੰਦੇਹ ਕੋਈ ਵੀ ਸੰਘਰਸ਼ ਇਸਤਰੀਆਂ ਦੇ ਸਹਿਯੋਗ ਬਿਨਾਂ ਸਫ਼ਲ ਨਹੀ ਹੋ ਸਕਦਾ ਸੋ ਇਸਤਰੀਆਂ ਨੂੰ ਇਸ ਪੱਖ ਤੋਂ ਨਿਰੰਤਰ ਯਤਨਾਂ ਨਾਲ ਸੁਚੇਤ ਕਰਨਾ ਪਵੇਗਾ। ਧਰਮ ਨੇ ਪੁਰਸ਼ ਦੀ ਦੁਰਗਤੀ ਤਾਂ ਕੀਤੀ ਹੀ ਹੈ, ਇਸਤਰੀ ਜਾਤੀ ਦਾ ਅਪਮਾਨ ਵੀ ਕੀਤਾ ਹੈ। ਭਾਵੇਂ ਕਿਸੇ ਧਰਮ ਨੇ ਇਸਤਰੀ ਦੇ ਪੱਖ ਵਿੱਚ ਕੁਝ ਗੱਲਾਂ ਕਹੀਆਂ ਹੋਣ ਪਰ ਸਮੁੱਚੇ ਤੌਰ 'ਤੇ ਧਰਮ ਦੇ ਖੇਤਰ ਵਿੱਚ ਇਸਤਰੀ ਦੀ ਸਥਿਤੀ ਕੇਵਲ ਸ਼ਰਧਾਲੂ ਵਾਲੀ ਹੈ, ਅਧਿਕਾਰੀ ਵਾਲੀ ਨਹੀਂ। ਇਸਤਰੀ ਨੂੰ ਦੇਵੀ ਤਾਂ ਬਣਾਇਆ ਗਿਆ ਹੈ ਪਰ ਸਮਾਜਿਕ ਖੇਤਰ ਵਿੱਚ ਉਸ ਦਾ ਸਦੀਆਂ ਤੋਂ ਅਪਮਾਨ ਹੋ ਰਿਹਾ ਹੈ।

ਰੱਬ ਦੇ ਡਰ ਤੋਂ ਮੁਕਤ ਹੋਣਾ ਮਨੁੱਖ ਦੀ ਖੁਸ਼ੀ ਦੀ ਪਹਿਲੀ ਸ਼ਰਤ ਹੈ। ਮਨੁੱਖ ਦੀ ਅੰਤਮ ਆਜ਼ਾਦੀ ਧਰਮ ਤੋਂ ਆਜ਼ਾਦੀ ਹੋਵੇ ਗੀ। ਮਨੁੱਖ ਦੀ ਅੰਤਮ ਜੰਗ ਰੱਬ ਵਿਰੁੱਧ ਹੋਵੇਗੀ। ਰੱਬ ਭਾਵੇਂ ਕੁਝ ਲੜਾਈਆਂ ਜਿੱਤ ਜਾਵੇ ਪਰ ਜੰਗ ਅੰਤ ਨੂੰ ਮਨੁੱਖ ਹੀ ਜਿੱਤੇਗਾ।

– – – – – –

---

( ਸਫਾ 7 ਦੀ ਬਾਕੀ )

ਉਹਨਾਂ ਇਹ ਤੱਥ ਵੀ ਸਾਹਮਣੇ ਲਿਆਂਦਾ ਹੈ ਕਿ ਨਾ ਕੇਵਲ ਮਾਪੇ ਅਤੇ ਬੱਚੇ ਹੀ ਸਗੋਂ ਸਮਾਜ ਦੇ ਬਹੁਤ ਸਾਰੇ ਦੂਸਰੇ ਕੰਮ ਵੀ ਟੀ. ਵੀ. ਪਰੋਗਰਾਮਾਂ ਅਨੁਸਾਰ ਢਾਲੇ ਜਾਂਦੇ ਹਨ ਜਾਂ ਉਹਨਾਂ ਦਾ ਮਸਾਂ ਬਦਲਿਆ ਜਾਂਦਾ ਹੈ। ਉਹਨਾਂ ਅਨੁਸਾਰ ਭਾਰਤੀ ਦੂਰਦਰਸ਼ਨ ਦੇ ਪ੍ਰੋਗਰਾਮਾਂ ਵਿੱਚ ਕੈਰੀਅਰ (ਭਵਿੱਖ ਬਣਾਉਣ) ਗਾਈਡ ਕਰਨ ਵਾਲੇ ਪ੍ਰੋਗਰਾਮਾਂ ਦੀ ਬੇ-ਹੱਦ ਘਾਟ ਪਾਈ ਜਾਂਦੀ ਹੈ। ਬੱਚਿਆਂ ਅੰਦਰ ਇਹ ਭਵਿੱਖ ਬਣਾਉਣ ਦੇ ਉਸਾਰੂ ਪ੍ਰੋਗਰਾਮ ਦੇਣ ਦੀ ਬਜਾਏ ਕੇਵਲ ਗਲੈਮਰ ਦਾ ਹੀ ਪ੍ਰਚਾਰ ਕਰਦਾ ਹੈ।

ਬੱਚਿਆਂ ਅੰਦਰ ਜਿਥੇ ਡੂੰਘੀ ਨੀਂਦ ਅਤੇ ਲੰਬਾ ਸਮਾਂ ਇਸਨੂੰ ਪਾਉਣ ਦਾ ਰੁਝਾਨ ਉਡ ਰਿਹਾ ਹੈ ਉਥੇ ਉਹਨਾਂ ਅੰਦਰ ਪੜ੍ਹਨ ਦੀ ਘਾਟ ਵਧਦੀ ਜਾ ਰਹੀ ਹੈ। ਆਪਣੀ ਮਿਹਨਤ ਸਦਕਾ ਕੁਝ ਸਿੱਖਣ ਦੀ ਬਜਾਏ ਬੱਚਾ ਟੀ. ਵੀ. ਤੇ ਨਿਰਭਰ ਹੁੰਦਾ ਜਾ ਰਿਹਾ ਹੈ ਜਿਸਦਾ ਆਉਣ ਵਾਲੀਆਂ ਪੀੜ੍ਹੀਆਂ ਦੇ ਮਾਨਸਿਕ ਵਿਕਾਸ ਤੇ ਅਸਰ ਦੇਖਿਆ ਜਾ ਸਕੇਗਾ।

ਅਖੀਰ ਤੇ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਜਿਥੇ ਬੱਚੇ ਦੀ ਮਾਨਸਿਕਤਾ ਨੂੰ ਭਾਰਤੀ ਦੂਰਦਰਸ਼ਨ ਆਪਣੇ ਪ੍ਰੋਗਰਾਮਾਂ ਅਧੀਨ ਗ੍ਰਹਿਣ ਲਾ ਰਿਹਾ ਹੈ ਉਥੇ ਉਹਨਾਂ ਦੇ ਸੁਭਾਅ ਵਿੱਚੋਂ ਸਹਿਣਸ਼ੀਲਤਾ ਅਤੇ ਸਬਰ ਵਰਗੇ ਗੁਣਾਂ ਨੂੰ ਖਤਮ ਕਰ ਰਿਹਾ ਹੈ ਜਿਸ ਨਾਲ ਸਮਾਜ ਅੰਦਰ ਕਿਸ਼ੋਰ ਅਵਸਥਾ ਵਿੱਚ ਹੀ ਬੱਚਿਆਂ ਅੰਦਰ ਖੁਦਕਸ਼ੀ ਦਾ ਰੁਝਾਨ ਵਧਿਆ ਹੈ। ਬੱਚਿਆਂ ਅੰਦਰ ਰਾਤੋ-ਰਾਤ ਮਹਾਨ ਜਾਂ ਧਨੀ ਬਣਨ ਦੇ ਗਲੈਮਰ ਕਾਰਨ ਜੁਰਾਇਮ ਕਿਸਮ ਦੀ ਰੁਚੀ ਵਧ ਰਹੀ ਹੈ। ਮੂਲਵਾਦੀ ਰੁਝਾਨ ਦੀ ਮਿਲੀ ਹਵਾ ਕਾਰਨ ਸਮਾਜ ਅੰਦਰ ਫਿਰਕੂ ਲੀਹਾਂ ਉਪਰ ਵੰਡੇ ਜਾਣ ਦਾ ਰੁਝਾਨ ਵਧਿਆ ਹੈ।

– o – o – o –



# ਧਿਆਨ ਦੀ ਧਾਰਨਾ – ਇੱਕ ਭਰਮ ਜਾਲ

ਖੁਸ਼ਵੰਤ ਬਰਗਾੜੀ

ਵਿਗਿਆਨ ਚੇਤਨਾ ਦੇ ਪਸਾਰ ਨਾਲ ਅੰਧਵਿਸ਼ਵਾਸ ਅਤੇ ਵਹਿਮਾਂ-ਭਰਮਾਂ ਦੀ ਧੁੰਦ ਖਤਮ ਹੁੰਦੀ ਰਹਿੰਦੀ ਹੈ। ਇਸਦੇ ਨਾਲ ਨਾਲ ਹੀ ਇਹਨਾਂ ਦੇ 'ਪਾਲਣਹਾਰ' ਆਪਣੇ ਦੁਆਰਾ ਕੀਤੇ ਜਾਂਦੇ ਕੂੜ ਪ੍ਰਚਾਰ ਦੇ ਢੰਗ ਤਰੀਕੇ ਬਦਲਕੇ ਲੋਕਾਂ ਉੱਪਰ ਆਪਣੀ ਪਕੜ ਬਣਾਈ ਰੱਖਣ ਦੀਆਂ ਕੋਸ਼ਿਸ਼ਾਂ ਵਿੱਚ ਲੱਗੇ ਰਹਿੰਦੇ ਹਨ। ਜਿੱਥੇ ਪਹਿਲਾਂ ਲੋਕਾਂ ਨੂੰ ਵੱਖ ਵੱਖ ਕਲਪਿਤ ਦੇਵੀ-ਦੇਵਤਿਆਂ ਦੇ ਨਾਂ ਤੇ ਡਰਾਇਆ ਧਮਕਾਇਆ ਜਾਂਦਾ ਸੀ, ਉਥੇ ਸਵਰਗ ਨਰਕ, ਪਾਪ ਪੁੰਨ ਅਤੇ ਪਰਲੋਕ ਵਰਗੇ ਮਨੋਕਲਪਿਤ ਸੰਕਲਪਾਂ ਨਾਲ ਵੀ ਆਪਣੇ ਵੱਸ ਵਿੱਚ ਰੱਖਕੇ ਮਨਚਾਹੇ ਰੂਪ ਵਿੱਚ ਵਰਤੋਂ ਕੀਤੀ ਜਾਂਦੀ ਸੀ। ਅਜੋਕੇ ਸਮੇਂ ਵਿੱਚ ਜਦਕਿ ਮਨੁੱਖ ਨੇ ਵੱਖ-ਵੱਖ ਖੇਤਰਾਂ ਵਿੱਚ ਕਾਫ਼ੀ ਤਰੱਕੀ ਕਰ ਲਈ ਹੈ ਅਤੇ ਹੋਰ ਵੀ ਅਗਾਂਹ ਪੁਲਾਂਘਾਂ ਪੁੱਟ ਰਿਹਾ ਹੈ, ਉਥੇ ਮਨੁੱਖ ਨੂੰ ਆਪਣੀ 'ਹੋਣੀ' ਦਾ ਆਪ ਮਾਲਕ ਬਣਨ ਅਤੇ ਆਪਣੀ ਤਕਦੀਰ ਦਾ ਆਪ ਸਿਰਜਣਹਾਰ ਬਣਨ ਤੋਂ ਰੋਕਣ ਲਈ ਹਾਲੇ ਵੀ ਬਹੁਤ ਸਾਰੇ ਪਿਛਾਂਹਖਿੱਚੂ ਅਨਸਰ ਕੰਮ ਕਰ ਰਹੇ ਹਨ। ਇਹ ਅਨਸਰ ਮਨੁੱਖ ਨੂੰ ਆਪਣੇ ਵੱਸ ਵਿੱਚ ਰੱਖਣ ਲਈ ਹਰ ਤਰ੍ਹਾਂ ਦੇ ਯਤਨ ਜੁਟਾਉਂਦੇ ਰਹਿੰਦੇ ਹਨ।

ਅੱਜ ਕੱਲ੍ਹ ਸਾਡੇ ਸਮਾਜ ਵਿੱਚ ਨਵੇਂ ਤਰ੍ਹਾਂ ਦੀ ਇੱਕ ਧਾਰਨਾ ਸੋਚੀ ਸਮਝੀ ਸਾਜਿਸ਼ ਅਧੀਨ ਪ੍ਰਚਲਿਤ ਕੀਤੀ ਜਾ ਰਹੀ ਹੈ। ਇਹ ਧਾਰਨਾ ਸਵਰਗ, ਨਰਮ, ਪਾਪ ਪੁੰਨ, ਪਰਲੋਕ, ਪੁਨਰਜਨਮ ਆਦਿ ਕਲਪਿਤ ਧਾਰਨਾਵਾਂ ਤੋਂ ਵੀ ਵਧੇਰੇ ਲੁਭਾਵਣੀ ਤੇ ਖਿੱਚਪਾਊ ਜਾਪਦੀ ਹੈ। ਜਿਸ ਕਾਰਨ ਲੋਕਾਂ ਦੀ ਬਹੁਗਿਣਤੀ ਇਸ ਨਾਲ ਜੁੜਕੇ 'ਲਾਭ ਉਠਾਉਣ' ਦੀ ਲਾਈਲੱਗਤਾ ਦੀ ਸ਼ਿਕਾਰ ਹੋ ਰਹੀ ਹੈ। ਇਸ ਨੂੰ ਧਿਆਨ ਦੇ ਨਾਂ ਹੇਠ ਜਾਣਿਆ ਜਾਂਦਾ ਹੈ। ਅੱਜ ਕੱਲ ਵੱਖ ਵੱਖ ਫਿਰਕਿਆਂ ਵੱਲੋਂ ਥੋੜ੍ਹੇ ਬਹੁਤ ਹੇਰ-ਫੇਰ ਨਾਲ ਇਸਦਾ ਪੂਰੇ ਜੋਰ ਸ਼ੋਰ ਨਾਲ ਪ੍ਰਚਾਰ ਕੀਤਾ ਜਾ ਰਿਹਾ ਹੈ। 'ਧਿਆਨ' ਦੇ ਇਸ ਭਰਮਜਾਲ ਵਿੱਚ ਉਹਨਾਂ ਲੋਕਾਂ ਵੀ ਫਸਾਉਣ ਦਾ ਯਤਨ ਕੀਤਾ ਜਾ ਰਿਹਾ ਹੈ ਜੋ ਸਵਰਗ ਨਰਕ ਪਾਪ ਪੁੰਨ ਅਤੇ ਹੋਰ ਅਜਿਹੇ ਵਹਿਮਾਂ ਭਰਮਾਂ ਦੇ ਜਾਲ ਵਿੱਚ ਨਹੀਂ ਸਨ। 'ਧਿਆਨ' ਬਾਰੇ ਜੋਰ ਸ਼ੋਰ ਨਾਲ ਪ੍ਰਚਾਰ ਕੀਤਾ ਜਾਂਦਾ ਹੈ ਕਿ ਇਸ ਨਾਲ ਮਾਨਸਿਕ ਸ਼ਾਂਤੀ ਮਿਲਦੀ ਹੈ ਅਤੇ ਮਨ ਟਿਕਾਅ ਦੀ ਹਾਲਤ ਵਿੱਚ ਆ ਜਾਂਦਾ ਹੈ। ਅਜੋਕੇ ਮੁਕਾਬਲੇਬਾਜ਼ੀ ਅਤੇ ਤਨਾਉਗ੍ਰਸਤ ਜੀਵਨ ਵਿੱਚ ਬਹੁਤ ਸਾਰੇ ਲੋਕਾਂ ਨੂੰ ਮਾਨਸਿਕ ਸ਼ਾਂਤੀ ਲੋੜ ਰਹਿੰਦੀ ਹੈ ਸੋ ਇਸ ਕਰਕੇ ਕਈ ਵਾਰ ਉਹ 'ਧਿਆਨ' ਦੇ ਭਰਮ ਜਾਲ ਵਿੱਚ ਫਸ ਜਾਂਦੇ ਹਨ।

'ਧਿਆਨ' ਨੂੰ ਪ੍ਰਮਾਤਮਾ ਪਾਉਣ ਦਾ ਸਭ ਤੋਂ ਵਧੀਆ ਸਾਧਨ ਦੱਸਿਆ ਜਾਂਦਾ ਹੈ ਅਤੇ ਦਾਅਵਾ ਕੀਤਾ ਜਾਂਦਾ ਹੈ ਕਿ ਇਸ ਨਾਲ ਦਸਵਾਂ ਦੁਆਰ ਖੁੱਲ੍ਹ ਜਾਂਦਾ ਹੈ। ਪ੍ਰਾਚੀਨ ਕਾਲ ਵਿੱਚ ਵੀ ਇਸਨੂੰ ਜੀਵਨ ਸ਼ਕਤੀ, ਸੰਸਾਰ ਬੰਧਨ ਤੋਂ ਛੁੱਟਣ ਅਤੇ ਦੁਨਿਆਵੀ ਸੁਪਨਿਆਂ ਤੋਂ ਮੁਕਤ ਹੋਣ ਦਾ ਸਾਧਨ ਦੱਸਿਆ ਜਾਂਦਾ ਸੀ। ਪ੍ਰਮਾਤਮਾ ਦਾ 'ਧਿਆਨ' ਲਾਉਣ ਨਾਲ ਪ੍ਰਮਾਤਮਾ ਨੂੰ ਪਾ ਲੈਣ ਅਤੇ ਸਾਰੇ ਦੁੱਖਾਂ ਤੋਂ ਮੁਕਤੀ ਹਾਸਲ ਕਰਨ ਦਾ ਝਾਂਸਾ ਬਹੁਤ ਸਾਰੇ ਧਾਰਮਿਕ ਰਾਹਬਰਾਂ ਨੇ ਦਿੱਤਾ ਹੈ।

ਵੱਖ-ਵੱਖ ਸੰਪਰਦਾਇਆਂ ਦੇ ਪੈਰੋਕਾਰਾਂ ਨੂੰ 'ਧਿਆਨ' ਲਾਉਣ ਦੇ ਗੁਰ ਉਸ ਸੰਪਰਦਾਏ ਦਾ ਮੁਖੀ ਹੀ ਦੱਸਦਾ ਹੈ। ਮੁਖੀਆਂ ਵੱਲੋਂ ਆਪਣੇ ਪੈਰੋਕਾਰਾਂ ਤੇ ਇਹ ਪਾਬੰਦੀ ਵੀ ਲਾਈ ਜਾਂਦੀ ਹੈ ਕਿ ਉਹ ਮੁਖੀ ਵੱਲੋਂ ਦੱਸੇ ਗੁਪਤ ਸ਼ਬਦ ਅਤੇ ਸਾਧਨਾਂ ਬਾਰੇ ਕਿਸੇ ਨੂੰ ਵੀ ਕੁਝ ਨਾ ਦੱਸਣ। ਇਸਦਾ ਕਾਰਨ ਸਿਰਫ਼ ਏਨਾ ਹੀ ਹੈ ਕਿ 'ਧਿਆਨ' ਦਾ ਚਾਹਵਾਨ ਹਰੇਕ ਵਿਅਕਤੀ ਸਿਰਫ਼ ਗੁਰੂ ਦੇ ਚਰਨਾਂ ਵਿੱਚ ਹੀ ਆਵੇ ਅਤੇ ਹਰੇਕ ਪੈਰੋਕਾਰ ਆਪਣੇ ਮਨ ਵਿੱਚ ਗੁਰੂ ਦਾ ਵਿਸ਼ੇਸ਼ 'ਧਿਆਨ' ਹੋਣ ਦਾ ਭਰਮ ਪਾਲੀ ਰੱਖੇ। ਇਹਨਾਂ ਪਾਬੰਦੀਆਂ ਦਾ ਉਦੇਸ਼ ਨਵੇਂ ਲੋਕਾਂ ਨੂੰ ਆਪਣੇ ਵੱਲ ਖਿੱਚਣਾ ਅਤੇ ਸੰਪਰਦਾਏ ਦੇ ਮੁਖੀ ਪ੍ਰਤੀ ਰਹੱਸਮਈ ਨਿਸ਼ਚਾ ਜਗਾਉਣਾ ਵੀ ਹੁੰਦਾ ਹੈ। ਇਸਦੇ ਨਾਲ ਹੀ ਜੇਕਰ ਪੈਰੋਕਾਰ ਆਪਣੇ ਗੁਪਤ ਸ਼ਬਦ ਬਾਰੇ ਜਾਂ ਧਿਆਨ ਦੌਰਾਨ ਆਪਣੇ ਅਨੁਭਵ ਕਿਸੇ ਹੋਰ ਨੂੰ ਸੁਣਾਉਣੇ ਸ਼ੁਰੂ ਕਰ ਦੇਣ ਤਾਂ ਕਿਸੇ ਹੋਰ ਵਿਅਕਤੀ ਦੀ ਕੋਈ ਤਰਕ ਅਧਾਰਿਤ ਟਿੱਪਣੀ ਉਸਦੀ ਇਹਨਾਂ ਗੱਲਾਂ ਪ੍ਰਤੀ ਨਿਸਚਾ ਨੂੰ ਖਤਮ ਵੀ ਕਰ ਸਕਦੀ ਹੈ। ਜੇਕਰ ਸਾਰੇ ਪੈਰੋਕਾਰਾਂ ਨੂੰ ਇਸ ਤਰ੍ਹਾਂ ਕਰਨ ਦਾ ਹੁਕਮ ਨਾ ਹੋਵੇ ਤਾਂ ਕੋਈ ਵਿਸ਼ਵਾਸ ਵੀ ਨਹੀਂ ਕਰੇਗਾ ਕਿ ਮੁਖੀ ਨੇ ਸਾਰੇ ਵਿਅਕਤੀਆਂ ਦਾ ਵੱਖਰਾ ਵੱਖਰਾ ਖਿਆਲ ਰੱਖਿਆ ਹੈ। ਵੱਖ-ਵੱਖ ਸੰਪਰਦਾਇਆਂ ਵੱਲੋਂ 'ਧਿਆਨ' ਲਾਉਣ

ਦੇ ਦੱਸੇ ਜਾਂਦੇ ਢੰਗ ਤਰੀਕਿਆਂ ਵਿੱਚ ਵੀ ਬਹੁਤ ਸਾਰੀਆਂ ਸਮਾਨਤਾਵਾਂ ਹਨ। ਜਿਵੇਂ ਹਰੇਕ ਸੰਪਰਦਾਏ ਵਿੱਚ ਧਿਆਨ ਲਾਉਣ ਅਤੇ ਗੁਪਤ ਸ਼ਬਦ ਲੈਣ ਲਈ ਮੁਖੀ ਦੇ ਡੇਰੇ ਵਿੱਚ ਲਾਜ਼ਮੀ ਜਾਣਾ ਪੈਂਦਾ ਹੈ। ਮੁਖੀ ਜਿਹੜਾ ਵੀ ਢੰਗ ਦੱਸਦਾ ਹੈ, ਉਹੀ ਢੰਗ ਅਪਨਾਉਣਾ ਪੈਂਦਾ ਹੈ। ਪ੍ਰਮਾਤਮਾ ਦਾ ਇਕਾਗਰ ਹੋਕੇ ਚਿੰਤਨ ਕਰਨਾ ਪੈਂਦਾ ਹੈ। ਇਹਨਾਂ ਸਾਰੇ ਢੰਗਾਂ ਦਾ ਉਦੇਸ਼ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਕਰਨਾ ਹੀ ਹੁੰਦਾ ਹੈ।

ਇਹਨਾਂ ਸੰਪਰਦਾਇਆਂ ਦੇ ਮੁਖੀਆਂ ਵੱਲੋਂ 'ਧਿਆਨ' ਕਰਨ ਲਈ ਜਿੰਨੀਆਂ ਵੀ ਵਿਧੀਆਂ ਦੱਸੀਆਂ ਜਾਂਦੀਆਂ ਹਨ ਉਹਨਾਂ ਵਿੱਚ ਇੱਕ ਖਾਸ ਢੰਗ ਨਾਲ ਹੀ ਪ੍ਰਮਾਤਮਾ ਦਾ ਚਿੰਤਨ ਕਰਨ 'ਤੇ ਜੋਰ ਦਿੱਤਾ ਜਾਂਦਾ ਹੈ ਅਤੇ ਪੈਰੋਕਾਰਾਂ ਦੇ ਮਨ ਵਿੱਚ ਰਹਿਣ ਵਾਲਾ ਪ੍ਰਮਾਤਮਾ ਦਾ ਕਲਪਿਤ ਬਿੰਬ ਜਿਉਂਦਾ ਜਾਗਦਾ ਵਿਖਾਈ ਦੇਣ ਲੱਗ ਪੈਂਦਾ ਹੈ। ਤਕਰੀਬਨ ਸਾਰੇ ਹੀ ਸੰਪਰਦਾਇਆਂ ਵੱਲੋਂ 'ਧਿਆਨ' ਸਮੇਂ ਪ੍ਰਮਾਤਮਾ ਉਪਰ ਮਨ ਨੂੰ ਇਕਾਗਰ ਕਰਨ ਲਈ ਕਿਹਾ ਜਾਂਦਾ ਹੈ। ਜਦੋਂ ਮਨ ਕਿਸੇ ਇੱਕ ਹੀ ਗੱਲ ਉੱਪਰ ਕੇਂਦਰਿਤ ਰਹਿੰਦਾ ਹੈ ਤਾਂ ਹੌਲੀ-ਹੌਲੀ ਹਿਪਨੋਟਾਈਜ਼ ਦੀ ਹਾਲਤ ਹੋ ਜਾਂਦੀ ਹੈ ਅਤੇ ਇਸ ਹਿਪਨੋਟਾਈਜ਼ ਦੀ ਅਵਸਥਾ ਵਿੱਚ ਹੀ ਅਚੇਤ ਮਨ ਵਿੱਚ ਪ੍ਰਮਾਤਮਾ ਦਾ ਕਲਪਿਤ ਬਿੰਬ ਜਿਉਂਦਾ ਜਾਗਦਾ ਵਿਖਾਈ ਦਿੰਦਾ ਹੈ। ਕਈ ਵਾਰ ਕੁਝ ਪੈਰੋਕਾਰ 'ਧਿਆਨ' ਲਾਉਣ ਸਮੇਂ ਤਾਰੇ ਦਿਸਣ, ਅਵਾਜ਼ਾਂ ਗੂੰਜਣ, ਰੌਸ਼ਨੀ ਹੋਣ ਜਾਂ ਅਕਾਸ਼ ਘੁੰਮਣ ਦਾ ਅਨੁਭਵ ਹੋਣ ਦੀ ਗੱਲ ਕਰਦੇ ਹਨ ਜੋ ਕਿ ਸਿਰ ਨੂੰ ਚੱਕਰ ਆਉਣ ਦੇ ਕਾਰਨ ਹੁੰਦੇ ਹਨ ਪਰ ਧਿਆਨ ਦਾ ਉਪਦੇਸ਼ ਦੇਣ ਵਾਲੇ ਮੁਖੀ ਇਹਨਾਂ ਲੱਛਣਾਂ ਨੂੰ ਵੀ ਰਹੱਸਤਾ ਦੇ ਬੁਰਕੇ ਵਿੱਚ ਲਪੇਟ ਦਿੰਦੇ ਹਨ ਅਤੇ ਇਸਨੂੰ 'ਧਿਆਨ' ਦੀ ਸਫ਼ਲਤਾ ਦਸਦੇ ਹਨ।

ਹਰੇਕ ਸੰਪਰਦਾਏ ਵਿੱਚ ਉੱਠਣ ਬੈਠਣ, ਚਿੰਤਨ ਕਰਨ, ਪ੍ਰਮਾਤਮਾ ਦਾ ਸਿਮਰਨ ਕਰਨ ਤੋਂ ਇਲਾਵਾ ਪਹਿਰਾਵਾ, ਖਾਣ ਪੀਣ ਅਤੇ ਅਚਾਰ ਵਿਹਾਰ ਸਬੰਧੀ ਖਾਸ ਨਿਯਮ ਸਥਾਪਿਤ ਹਨ। ਆਪਣੇ ਪੈਰੋਕਾਰਾਂ ਤੋਂ ਬਿਨਾਂ ਨਿਯਮਾਂ ਉੱਪਰ ਅਮਲ ਕਰਵਾਕੇ ਹੀ ਹਿਪਨੋਟਾਈਜ਼ ਦੀ ਅਵਸਥਾ ਤਿਆਰ ਕਰ ਲਈ ਜਾਂਦੀ ਹੈ। ਪੈਰੋਕਾਰਾਂ ਨੂੰ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਦਾ ਕੋਈ ਵੀ ਮੌਕਾ ਅਜਿਹਾ ਨਹੀਂ ਹੋਵੇਗਾ ਜੋ ਕਿ ਇਹਨਾਂ ਨਿਯਮਾਂ ਦੇ ਪਾਲਣ ਤੋਂ ਬਿਨਾਂ ਹੋਵੇ ਅਤੇ ਨਾ ਹੀ ਇਹ ਗੱਲ ਹਾਲੇ ਤੱਕ ਕਿਸੇ ਪੈਰੋਕਾਰ ਨਾਲ ਵਾਪਰੀ ਹੈ ਕਿ 'ਧਿਆਨ' ਕਿਸੇ ਹੋਰ ਦੇਵਤੇ ਦਾ ਲਾਇਆ ਜਾ ਰਿਹਾ ਹੋਵੇ ਅਤੇ ਅਨੁਭਵ ਜਾਂ ਦਰਸ਼ਨ ਕਿਸੇ ਹੋਰ ਦੇਵਤੇ ਦਾ ਹੋ ਗਿਆ ਹੋਵੇ। ਜਿੰਨੇ ਵੀ ਲੋਕਾਂ ਨੂੰ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ ਉਹ ਅਜਿਹੀ ਹਿਪਨੋਟਾਈਜ਼ ਦੀ ਅਵਸਥਾ ਵਿੱਚ ਹੀ ਹੁੰਦਾ ਹੈ। ਇਸ ਤਰ੍ਹਾਂ ਦੇ ਪ੍ਰਮਾਤਮਾ ਦਰਸ਼ਨ ਭਰਮ ਤੋਂ ਵਧੇਰੇ ਕੁਝ ਨਹੀਂ ਹੁੰਦੇ ਅਤੇ ਅੰਧਵਿਸ਼ਵਾਸੀ ਮਨੁੱਖ ਦੇ ਅਚੇਤ ਮਨ ਦੀ ਹਾਲਤ ਦਾ ਸਿੱਟਾ ਹੁੰਦਾ ਹੈ। ਤਰਕਸ਼ੀਲ ਸੁਸਾਇਟੀ ਦੇ ਹਿਪਨੋਟਿਜ਼ਮ ਦੇ ਮਾਹਰ ਮੈਂਬਰ ਵੀ ਅਜਿਹੇ ਦਰਸ਼ਨ ਹਿਪਨੋਟਾਈਜ਼ ਦੁਆਰਾ ਕਰਵਾ ਸਕਦੇ ਹਨ।

ਜੇਕਰ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਦੀ ਗੱਲ ਸੱਚ ਅਤੇ ਅਸਲੀਅਤ ਹੋਵੇ ਤਾਂ ਇਹ ਕਿਸੇ ਖਾਸ ਢੰਗ ਨਾਲ ਹੀ ਧਿਆਨ ਲਾਉਣ, ਸਿਮਰਨ ਕਰਨ ਜਾਂ ਵਿਹਾਰ ਕਰਨ ਨਾਲ ਹੀ ਕਿਉਂ ਹੁੰਦੇ ਹਨ। ਜਦੋਂ ਕੋਈ ਵਿਅਕਤੀ ਕਿਸੇ ਦੂਸਰੇ ਵਿਅਕਤੀ ਨਾਲ ਬਿਨਾਂ ਕਿਸੇ ਇਸਤਰ੍ਹਾਂ ਦੀ ਸ਼ਰਤ ਦੇ ਗੱਲਬਾਤ ਕਰ ਸਕਦਾ ਹੈ ਤਾਂ ਫਿਰ ਸਰਵਸ਼ਕਤੀਮਾਨ ਪ੍ਰਮਾਤਮਾ ਨੂੰ ਪ੍ਰਗਟ ਹੋਣ ਵਿੱਚ ਕਿਹੜੀ ਮੁਸ਼ਕਲ ਹੈ ਕਿ ਉਹ ਕਿਸੇ ਖਾਸ ਢੰਗ, ਧਿਆਨ, ਸਿਮਰਨ ਜਾਂ ਭਗਤੀ ਕਰਨ ਨਾਲ ਹੀ ਪ੍ਰਗਟ ਹੁੰਦਾ ਹੈ। ਕਈ ਵਾਰ ਇਹਨਾਂ ਢੰਗ ਤਰੀਕਿਆਂ ਨੂੰ ਅਪਨਾਕੇ ਵੀ ਜਦ ਕਿਸੇ ਪੈਰੋਕਾਰ ਨੂੰ ਕਿਸੇ ਤਰ੍ਹਾਂ ਦੇ ਦਰਸ਼ਨ ਜਾਂ ਅਨੁਭਵ ਨਹੀਂ ਹੁੰਦਾ ਤਾਂ ਸੰਪਰਦਾਏ ਦੇ ਮੁਖੀਆਂ ਦਾ ਸਿੱਧਾ ਜਿਹਾ ਹੀ ਜੁਆਬ ਹੁੰਦਾ ਹੈ ਕਿ ਸਾਧਨਾ ਪੂਰੇ ਮਨ ਨਾਲ ਨਹੀਂ ਕੀਤੀ ਗਈ। ਮਨ ਨੂੰ ਸੰਸਾਰਕ ਪਦਾਰਥਾਂ ਵਿੱਚੋਂ ਨਹੀਂ ਕੱਢਿਆ ਗਿਆ ਅਤੇ ਉਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਉਹ ਸੈਂਕੜੇ ਲੋਕ ਝੂਠ ਤਾਂ ਨਹੀਂ ਮਾਰਦੇ ਜਿੰਨ੍ਹਾਂ ਨੂੰ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਹੋਇਆ ਹੈ। ਜਿੰਨ੍ਹਾਂ ਲੋਕਾਂ ਬਾਰੇ ਅਜਿਹੇ ਪ੍ਰਮਾਣ ਦਿੱਤੇ ਜਾਂਦੇ ਹਨ ਨਿਸਚਿਤ ਰੂਪ ਵਿੱਚ ਉਹਨਾਂ ਬਾਰੇ ਕੋਈ ਸ਼ੱਕ ਨਹੀਂ ਕੀਤਾ ਜਾ ਸਕਦਾ ਪਰ ਉਹਨਾਂ ਦੀ ਮਾਨਸਿਕ ਬੁੱਧੀ ਦਾ ਪੱਧਰ ਹੀ ਏਨਾ ਨੀਵਾਂ ਹੁੰਦਾ ਹੈ ਕਿ ਉਹ ਹਿਪਨੋਟਾਈਜ਼ ਦੀ ਅਵਸਥਾ ਵਿੱਚ ਅਚੇਤ ਮਨ ਦੇ ਅਨੁਭਵ, ਭਰਮ ਅਤੇ ਸੁਪਨੇ ਆਦਿ ਨੂੰ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਮੰਨ ਲੈਂਦੇ ਹਨ। ਅਜਿਹੇ ਲੋਕ ਹੀ ਇਹਨਾਂ ਸੰਪਰਦਾਇਆਂ ਦੇ ਮੁਖੀਆਂ ਲਈ 'ਰੰਗ ਦਾ ਪੱਤਾ' ਸ਼ਾਬਤ ਹੁੰਦੇ ਹਨ। ਇਸ ਤਰ੍ਹਾਂ ਕੀਤੇ ਗਏ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵਾਂ ਦਾ ਮਹੱਤਵ ਸੁਪਨਿਆਂ ਤੋਂ ਵਧੇਰੇ ਨਹੀ ਹੈ। ਰਾਤ ਨੂੰ ਸੁੱਤੇ ਪਏ ਜੋ ਸੁਪਨੇ ਆਉਂਦੇ ਹਨ ਉਹਨਾਂ ਨੂੰ ਕੋਈ ਵੀ ਹਕੀਕਤ ਨਹੀਂ ਮੰਨਦਾ। 'ਧਿਆਨ' ਲਾਉਣ ਨਾਲ ਦਸਵਾਂ ਦੁਆਰ ਖੋਲ੍ਹਕੇ ਪ੍ਰਮਾਤਮਾ ਦੇ ਦਰਸ਼ਨ ਜਾਂ ਅਨੁਭਵ ਹੋਣਾ ਵੀ ਅਜਿਹੀ ਹੀ



ਘਟਨਾ ਹੁੰਦੀ ਹੈ। ਇਸਨੂੰ ਜਾਗਦੇ ਹੋਏ ਵੇਖੇ ਸੁਪਨੇ ਕਿਹਾ ਜਾ ਸਕਦਾ ਹੈ ਅਤੇ ਇਹ ਸੁਪਨੇ ਵੇਖਣ ਲਈ ਲਗਾਤਾਰ ਕਈ ਦਿਨ 'ਧਿਆਨ' ਦਾ ਅਭਿਆਸ ਕਰਨਾ ਪੈਂਦਾ ਹੈ।

'ਧਿਆਨ' ਦੁਆਰਾ ਸਵੈ-ਹਿਪਨੋਟਾਈਜ਼ ਵਿੱਚ ਉਲਝਕੇ ਪ੍ਰਮਾਤਮਾ ਦੇ ਅਨੁਭਵ ਜਾਂ ਦਰਸ਼ਨ ਕਰਨ ਵਾਲੇ ਲੋਕਾਂ ਦਾ ਜੀਵਨ ਵੀ ਸਧਾਰਨ ਲੋਕਾਂ ਦੇ ਜੀਵਨ ਤੋਂ ਵੱਖਰਾ ਨਹੀਂ ਹੁੰਦਾ। ਉਹ ਵੀ ਦੁਖੀ ਹੁੰਦੇ ਹਨ ਬਿਮਾਰ ਹੁੰਦੇ ਹਨ। ਸਾਧਾਰਨ ਲੋਕਾਂ ਨੂੰ ਜਿਹੜੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਹ ਮੁਸੀਬਤਾਂ ਉਹਨਾਂ ਨੂੰ ਵੀ ਉਠਾਉਣੀਆਂ ਪੈਂਦੀਆਂ ਹਨ। ਉਹ ਇਹਨਾਂ ਦਾ ਸਾਹਮਣਾ ਕਰਨ ਦੀ ਥਾਂ 'ਤੇ ਇਹਨਾਂ ਤੋਂ ਦੂਰ ਭੱਜਦੇ ਹਨ। ਉਹਨਾਂ ਦਾ ਇਹ ਵਿਸ਼ਵਾਸ ਕਿ ਧਿਆਨ ਲਾਕੇ ਪ੍ਰਮਾਤਮਾ ਨੂੰ ਮਿਲਣ ਨਾਲ ਇਹ ਮੁਸੀਬਤਾਂ ਹੱਲ ਹੋ ਜਾਣਗੀਆਂ, ਉਹਨਾਂ ਨੂੰ ਮੇਹਨਤ ਨਾ ਕਰਨ ਵਾਲੇ ਅਤੇ ਪਲਾਇਨਵਾਦੀ ਬਣਾਉਂਦਾ ਹੈ। ਪ੍ਰਮਾਤਮਾ ਭਰੋਸੇ ਬੈਠਣ ਦੀ ਆਦਤ ਉਹਨਾਂ ਨੂੰ ਦੂਜੇ ਲੋਕਾਂ ਦੇ ਮੁਕਾਬਲੇ ਕੁਝ ਵਧੇਰੇ ਹੀ ਦੁਖੀ ਅਤੇ ਤਨਾਉਗ੍ਰਸਤ ਰੱਖਦੀ ਹੈ। 'ਧਿਆਨ' ਵਰਗੇ ਭਰਮਜਾਲਾਂ ਵਿੱਚ ਫਸਕੇ ਜਿਥੇ ਆਮ ਲੋਕਾਂ ਨੂੰ ਨੁਕਸਾਨ ਹੁੰਦਾ ਹੈ ਉਥੇ ਇਸਦਾ ਉਪਦੇਸ਼ ਦੇਣ ਵਾਲਿਆਂ ਦੇ ਉਦੇਸ਼ ਜਰੂਰ ਹੀ ਪੂਰੇ ਹੋ ਜਾਂਦੇ ਹਨ। ਧਿਆਨ, ਜਾਪ, ਸਿਮਰਨ ਆਦਿ ਗੱਲਾਂ ਵਿਅਕਤੀਆਂ ਨੂੰ ਧਾਰਮਿਕ ਮੁਖੀਆਂ ਦੇ ਗੁਲਾਮ ਬਣਾਉਣ ਲਈ ਮੈਦਾਨ ਤਿਆਰ ਕਰਦੀਆਂ ਹਨ। ਇਸਦੀ ਜਿੰਨੀ ਵੀ ਮਹਿਮਾ ਕੀਤੀ ਜਾਂਦੀ ਹੈ ਉਸਦਾ ਉਦੇਸ਼ ਵਿਅਕਤੀਆਂ ਦੀ ਮਾਨਸਿਕਤਾ ਬਿਮਾਰ ਕਰਨ ਅਤੇ ਸੋਚਣ ਸਮਝਣ ਦੀ ਸਮਰੱਥਾ ਇਹਨਾਂ ਮੁਖੀਆਂ ਕੋਲ ਗਹਿਣੇ ਕਰਨ ਲਈ ਹੁੰਦੀ ਹੈ। ਇਸ ਤਰ੍ਹਾਂ ਅਜਿਹੀਆਂ ਧਾਰਨਾਵਾਂ ਵਿੱਚ ਫਸਕੇ ਵਿਅਕਤੀ ਆਪਣੇ ਆਪ ਨੂੰ ਇਹਨਾਂ ਮੁਖੀਆਂ ਦੇ ਕਦਮਾਂ ਵਿੱਚ ਢੇਰੀ ਕਰ ਦਿੰਦਾ ਹੈ ਅਤੇ ਉਹ ਉਸਨੂੰ ਆਪਣੀ 'ਸ਼ਕੁਨੀ ਚਾਲਾਂ' ਵਿੱਚ ਮੋਹਰਾ ਬਣਾਕੇ ਵਰਤਦੇ ਰਹਿੰਦੇ ਹਨ।

---

## ਤਰਕਸ਼ੀਲਾਂ ਨੇ ਲੁਟੇਰੇ ਸਾਧ ਦਾ ਪਖੰਡ ਨੰਗਾ ਕੀਤਾ

ਇੱਥੋਂ ਅੱਠ ਕਿਲੋਮੀਟਰ ਦੂਰ ਪੈਂਦੇ ਪਿੰਡ ਬਰਵਾਲੀ ਕਲਾਂ ਵਿਖੇ ਤਰਕਸ਼ੀਲਾਂ ਵੱਲੋਂ ਇੱਕ ਪਾਖੰਡੀ ਸਾਧ ਦਾ ਪਰਦਾਫਾਸ਼ ਕੀਤਾ ਗਿਆ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ। ਆਰਗੇਨਾਈਜ਼ਰ ਜਸਵੰਤ ਸਿੰਘ ਜੀਰਖ ਦੀ ਅਗਵਾਈ ਵਿੱਚ ਸੁਸਾਇਟੀ ਦੀਆਂ ਖਮਾਣੋਂ, ਖੰਨਾ ਅਤੇ ਲੁਧਿਆਣਾ ਇਕਾਈਆਂ ਦੇ 85 ਦੇ ਕਰੀਬ ਮੈਂਬਰਾਂ ਅਤੇ ਹਮਦਰਦੀਆਂ ਨੇ ਪਰਦਾਫਾਸ਼ ਕਾਰਵਾਈ ਵਿੱਚ ਹਿੱਸਾ ਲਿਆ। ਇਸ ਤੋਂ ਇਲਾਵਾ ਆਲੇ ਦੁਆਲੇ ਦੇ ਪਿੰਡਾਂ ਤੋਂ ਵੀ ਭਾਰੀ ਗਿਣਤੀ ਵਿੱਚ ਲੋਕ ਪੁੱਜੇ।

ਬਾਬਾ ਗੀਰ ਨਾਂ ਦੇ ਉਕਤ ਪਾਖੰਡੀ ਨੇ ਪਿਛਲੇ 30-35 ਦਿਨਾਂ ਤੋਂ ਪਿੰਡ ਦੀ ਮਾੜੀ ਤੇ ਡੇਰਾ ਲਗਾਇਆ ਹੋਇਆ ਸੀ। ਇਹ ਸਾਧ ਆਪਣੇ ਕੋਲ ਗੈਬੀ ਸ਼ਕਤੀ ਹੋਣ ਦਾ ਦਾਅਵਾ ਕਰਦਾ ਸੀ। ਗੈਬੀ ਸ਼ਕਤੀ ਨਾਲ ਸ਼ਰਾਬੀਆਂ ਨੂੰ ਸ਼ਰਾਬ ਛਡਾਉਣ, ਬਿਮਾਰਾਂ ਨੂੰ ਠੀਕ ਕਰਨ, ਔਰਤਾਂ ਨੂੰ ਮੁੰਡੇ ਦੇਣ ਅਤੇ ਹੋਰ ਬਹੁਤ ਸਾਰੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਝਾਂਸਾ ਦੇ ਕੇ ਲੋਕਾਂ ਨੂੰ ਲੁੱਟ ਰਿਹਾ ਸੀ। ਇਲਾਕੇ ਵਿੱਚ ਵਹਿਮ-ਭਰਮ ਫੈਲਾ ਰਿਹਾ ਸੀ। ਜਿਸਤੇ ਪਿੰਡ ਦੇ ਕੁਝ ਅਗਾਂਹਵਧੂ ਪਰਿਵਾਰਾਂ ਨੇ ਤਰਕਸ਼ੀਲ ਸੁਸਾਇਟੀ ਖਮਾਣੋਂ ਨਾਲ ਸੰਪਰਕ ਕੀਤਾ ਅਤੇ ਪਾਖੰਡੀਆਂ ਦਾ ਪਰਦਾਫਾਸ਼ ਕਰਨ ਦੀ ਬੇਨਤੀ ਕੀਤੀ।

ਮਿਥੇ ਸਮੇਂ ਤਰਕਸ਼ੀਲਾਂ ਦੀ ਟੀਮ ·ਟਰੱਕ, ਵੈਨ, ਜੀਪ ਅਤੇ ਸਕੂਟਰਾਂ 'ਤੇ ਸਵਾਰ ਹੋ ਕੇ ਇੱਕ ਕਾਫ਼ਲੇ ਦੇ ਰੂਪ ਵਿੱਚ ਸਾਧ ਦੇ ਡੇਰੇ ਪੁੱਜੀ। ਸੁਸਾਇਟੀ ਦੇ ਮੈਂਬਰਾਂ ਨੇ ਮੌਕੇ ਤੇ ਹੀ ਟਰੱਕ ਉਪਰ ਸਟੇਜ ਲਾ ਕੇ ਪਾਖੰਡੀ ਨੂੰ ਚੈਲੰਜ ਕੀਤਾ ਕਿ ਜੇ ਉਸ ਅੰਦਰ ਕਿਸੇ ਕਿਸਮ ਦੀ ਗੈਬੀ ਸ਼ਕਤੀ ਹੈ ਤਾਂ ਦਿਖਾਵੇ। ਪਾਖੰਡੀ ਨੇ ਆਉਂਦਿਆਂ ਹੀ ਕਹਿ ਦਿੱਤਾ ਕਿ ਉਸ ਅੰਦਰ ਕਿਸੇ ਕਿਸਮ ਦੀ ਗੈਬੀ ਸ਼ਕਤੀ ਨਹੀਂ ਪਰ ਮੌਕੇ ਤੇ ਇਕੱਠੇ ਕੀਤੇ ਆਪਣੇ ਛੇ-ਸੱਤ ਸੌ ਦੇ ਕਰੀਬ ਸ਼ਰਧਾਲੂਆਂ ਅੰਦਰ ਭੜਕਾਹਟ ਪੈਦਾ ਕਰਨ ਲਈ ਪਹਿਲਾਂ ਤੋਂ ਹੀ ਸਕੀਮ ਬਣਾਈ ਬੈਠੇ ਪਾਖੰਡੀ ਨੇ ਫੋਟੋ ਖਿੱਚਣ ਦੇ ਮਾਮਲੇ ਤੇ ਝਗੜਾ ਕਰ ਲਿਆ। ਉਸ ਦੇ ਚੇਲੇ-ਚਾਟੜੇ ਨਾਅਰੇ ਲਾਉਂਦੇ ਹੋਏ ਹੁੱਲੜਬਾਜ਼ੀ ਤੇ ਉੱਤਰ ਆਏ। ਸਥਿਤੀ ਵਿਗੜਦੀ ਵੇਖ ਕੇ ਮੌਕੇ ਤੇ ਪੁੱਜੀ ਪੁਲੀਸ ਨੇ ਚੇਲਿਆਂ ਨੂੰ ਡਾਂਗਾਂ ਦਿਖਾਈਆਂ, ਜਿਸਤੇ ਭਾਜੜਾਂ ਪੈ ਗਈਆਂ। ਇਹ ਵੇਖ ਕੇ ਪਾਖੰਡੀ ਬੈਠ ਕੇ ਗੱਲਬਾਤ ਕਰਨ ਦੀਆਂ ਮਿੰਨਤਾਂ ਕਰਨ ਲੱਗ ਪਿਆ। ਬਾਅਦ ਵਿੱਚ ਪਾਖੰਡੀ ਦਾ ਲਿਖਤੀਨਾਮਾ ਲੋਕਾਂ ਨੂੰ ਪੜ੍ਹ ਕੇ ਸੁਣਾਇਆ ਗਿਆ। ਤਰਕਸ਼ੀਲਾਂ ਵੱਲੋਂ ਸਾਧਾਂ-ਸੰਤਾਂ ਦੀਆਂ ਅਖੌਤੀ ਕਰਾਮਾਤਾਂ ਦੇ ਪਰਦੇ ਖੋਲ੍ਹਦੇ ਤਿੰਨ ਟ੍ਰਿਕ ਵੀ ਪੇਸ਼ ਕੀਤੇ ਗਏ।

ਇਹ ਵੀ ਜ਼ਿਕਰਯੋਗ ਹੈ ਕਿ ਇਹ ਪਾਖੰਡੀ ਆਪਣੇ ਅਸਲੀ ਪਤੇ ਬਾਰੇ ਕੋਈ ਜਾਣਕਾਰੀ ਨਹੀਂ ਦੇ ਰਿਹਾ। ਤਰਕਸ਼ੀਲਾਂ ਨੇ ਖਦਸ਼ਾ ਪ੍ਰਗਟ ਕੀਤਾ ਹੈ ਕਿ ਇਹ ਸਾਧ ਜਰੂਰ ਕੋਈ ਸ਼ੱਕੀ ਵਿਅਕਤੀ ਹੋ ਸਕਦਾ ਹੈ। ਤਰਕਸ਼ੀਲ ਸੁਸਾਇਟੀ ਨੇ ਪ੍ਰਸ਼ਾਸਨ ਤੋਂ ਮੰਗ ਕੀਤੀ ਹੈ ਕਿ ਇਸ ਦੀ ਪੂਰੀ ਪੁੱਛ-ਪੜਤਾਲ ਕੀਤੀ ਜਾਵੇ।

# ਪੁਨਰ-ਜਨਮ ਦੀ ਕਹਾਣੀ ਕੋਰਾ ਝੂਠ

*ਅਵਤਾਰ ਬੁਰਜ ਸੇਮਾ*

ਪਿਛਲੇ ਦਿਨੀਂ ਪੰਜਾਬੀ ਦੇ ਕੁਝ ਅਖਬਾਰਾਂ ਵਿੱਚ ਤਲਵੰਡੀ ਸਾਬੋ ਤੋਂ ਲੱਗੀ ਪੁਨਰ ਜਨਮ ਦੀ ਫੋਟੋ ਸਮੇਤ ਖਬਰ ਬਿਲਕੁਲ ਝੂਠੀ ਸੀ। ਤਲਵੰਡੀ ਸਾਬੋ ਰਹਿੰਦੇ ਇੱਕ ਪੰਜਾਬ ਰਾਜ ਬਿਜਲੀ ਬੋਰਡ ਦੇ ਕਰਮਚਾਰੀ ਰਾਜਵਿੰਦਰ ਸਿੰਘ ਦੀ ਪੌਣੇ ਕੁ ਪੰਜ ਸਾਲ ਦੀ ਲੜਕੀ ਆਪਣੇ ਆਪ ਨੂੰ ਇਸ ਜਨਮ ਤੋਂ ਪਹਿਲਾਂ ਫਰੀਦਕੋਟ ਜ਼ਿਲ੍ਹੇ ਦੇ ਪਿੰਡ ਗੱਜਣ ਵਾਲਾ ਦੀ ਜੰਮਪਲ ਦਸਦੀ ਹੈ। ਇਸ ਲੜਕੀ ਮੁਤਾਬਿਕ ਪਿੰਡ ਗੱਜਣ ਵਾਲਾ ਵਿਖੇ ਸ਼੍ਰੀ ਗੁਰਨਾਮ ਸਿੰਘ ਉਸਦੇ ਪਿਤਾ ਸਨ ਅਤੇ ਸ਼੍ਰੀਮਤੀ ਸੁਰਜੀਤ ਕੌਰ ਮਾਤਾ ਸੀ। ਉਸ ਸਮੇਂ ਉਸਦਾ ਨਾਮ ਕੁਲਵਿੰਦਰ ਕੌਰ ਸੀ ਪਰ ਘਰ ਦੇ ਪਿਆਰ ਨਾਲ ਕੱਲੋ ਕਹਿੰਦੇ ਸਨ। ਜਦ ਕੁਲਵਿੰਦਰ ਕੌਰ ਦੀ ਮੌਤ ਹੋਈ ਤਾਂ ਉਹ 15 ਕੁ ਸਾਲ ਦੀ ਸੀ ਅਤੇ ਨੌਵੀਂ ਜਮਾਤ ਵਿੱਚ ਪੜ੍ਹਦੀ ਸੀ। ਜਦ ਉਸਦੀ ਮੌਤ ਹੋਈ ਤਾਂ ਉਹ ਗੱਜਣ ਵਾਲਾ ਵਿਖੇ ਮਕਾਨ ਬਣਾਉਂਦੇ ਮਿਸਤਰੀਆਂ ਲਈ ਸਟੋਵ ਤੇ ਚਾਹ ਬਣਾ ਰਹੀ ਸੀ।

ਇਸ ਖਬਰ ਨੂੰ ਪੜ੍ਹ ਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਤਲਵੰਡੀ ਸਾਬੋ ਇਕਾਈ ਨੇ ਇਸ ਦੀ ਜਾਂਚ ਪੜਤਾਲ ਆਰੰਭ ਕੀਤੀ। ਰਾਮ ਦਿੱਤਾ ਪ੍ਰਧਾਨ, ਬਲਦੇਵ ਸਿੰਘ, ਗੁਰਟੇਕ ਸਿੰਘ ਜਟਾਣਾ ਅਤੇ ਅਵਤਾਰ ਬੁਰਜ ਸੇਮਾ ਵਕੀਲ ਨੇ ਤਲਵੰਡੀ ਸਾਬੋ ਰਾਜਵਿੰਦਰ ਸਿੰਘ, ਉਸਦੀ ਘਰ ਵਾਲੀ ਕੰਵਲਜੀਤ ਅਤੇ ਇਸ ਲੜਕੀ ਤੋਂ ਕਈ ਦਿਨ ਵੱਖ ਵੱਖ ਸਮੇਂ ਤੇ ਪੁੱਛਗਿੱਛ ਕੀਤੀ। ਪੁੱਛਗਿੱਛ ਦੌਰਾਨ ਇਹ ਗੱਲ ਸਪਸ਼ਟ ਹੋ ਗਈ ਕਿ ਇਹ ਕਹਾਣੀ ਮਨਘੜਤ ਹੈ। ਪ੍ਰੰਤੂ ਫਿਰ ਵੀ ਅਸਲੀਅਤ ਜਾਨਣ ਲਈ ਬਲਦੇਵ ਸਿੰਘ ਅਤੇ ਅਵਤਾਰ ਬੁਰਜ ਸੇਮਾ ਤੇ ਅਧਾਰਤ ਟੀਮ ਨੇ ਪਿੰਡ ਗੱਜਣਵਾਲਾ (ਬਾਘਾ ਪੁਰਾਣਾ ਤੋਂ ਅੱਗੇ) ਜਾ ਕੇ ਪੜਤਾਲ ਕੀਤੀ। ਪੜਤਾਲ ਦੌਰਾਨ ਇਹ ਤੱਥ ਸਾਹਮਣੇ ਆਏ :

1. ਗੁਰਨਾਮ ਸਿੰਘ ਦੀ ਲੜਕੀ ਦਾ ਨਾਮ ਹਰਜਿੰਦਰ ਕੌਰ ਸੀ ਨਾ ਕਿ ਕੁਲਵਿੰਦਰ ਕੌਰ। ਜਿਸਨੂੰ ਕੱਲੋ ਨਹੀਂ ਕੁੱਕੀ ਕਹਿੰਦੇ ਸਨ।

2. ਇਹ ਲੜਕੀ ਕਦੇ ਵੀ ਗੱਜਣਵਾਲੇ ਪਿੰਡ ਨਹੀਂ ਰਹੀ ਕਿਉਂਕਿ ਸ. ਗੁਰਨਾਮ ਸਿੰਘ ਮਿਲਟਰੀ ਵਿੱਚ ਨੌਕਰੀ ਕਰਦੇ ਸਨ ਅਤੇ ਜਿਥੇ ਜਿਥੇ ਉਹ ਰਹੇ, ਲੜਕੀ ਅਤੇ ਦੂਸਰਾ ਪਰਿਵਾਰ ਉਨ੍ਹਾਂ ਦੇ ਨਾਲ ਰਹਿੰਦਾ ਸੀ।

3. ਗੁਰਨਾਮ ਸਿੰਘ ਦੀ ਲੜਕੀ ਹਰਜਿੰਦਰ ਦੀ ਮੌਤ 1981 ਵਿੱਚ ਹੋਈ ਜਦ ਕਿ ਤਲਵੰਡੀ ਸਾਬੋ ਵਾਲੀ ਲੜਕੀ ਉਸਦੀ ਮੌਤ ਦੇ ਦਸ ਸਾਲ ਬਾਦ ਸਤੰਬਰ 1991 ਵਿੱਚ ਜਨਮੀ ਹੈ।

4. ਜਿਸ ਦਿਨ ਤਲਵੰਡੀ ਸਾਬੋ ਵਾਲੇ ਰਾਜਵਿੰਦਰ ਦੀ ਲੜਕੀ ਗੱਜਣ ਵਾਲੇ ਗਈ ਉਸਤੋਂ ਇੱਕ ਦਿਨ ਪਹਿਲਾਂ ਰਾਜਵਿੰਦਰ ਸਿੰਘ ਦੀ ਘਰ ਵਾਲੀ ਕੰਵਲਜੀਤ ਕੌਰ ਅਤੇ ਸਾਲੀ ਜਗਜੀਤ ਕੌਰ ਗੁਰਨਾਮ ਸਿੰਘ ਤੇ ਭਰਾ ਸ਼੍ਰੀ ਗੁਰਚਰਨ ਸਿੰਘ ਦੇ ਘਰ ਜਾ ਆਈਆਂ ਸਨ ਅਤੇ ਫਿਰ ਦੂਸਰੇ ਦਿਨ ਇਹ ਦੋਵੇਂ ਜਨਾਨੀਆਂ ਇਸ ਲੜਕੀ ਨੂੰ ਅਤੇ ਇੱਕ ਹੋਰ ਲੜਕੇ ਨੂੰ ਨਾਲ ਲੈ ਕੇ ਸ੍ਰੀ ਗੁਰਚਰਨ ਸਿੰਘ ਦੇ ਘਰ ਗਈਆਂ। ਗੁਰਚਰਨ ਸਿੰਘ ਸ. ਗੁਰਨਾਮ ਸਿੰਘ ਦਾ ਭਾਈ ਹੈ। ਲੜਕੀ ਨੇ ਆਪਣੇ ਆਪ ਘਰ ਪਹਿਚਾਣਿਆ ਜਾਂ ਨਾ ਇਸ ਬਾਰੇ ਕਿਸੇ ਨੂੰ ਨਹੀਂ ਪਤਾ ਕਿਉਂਕਿ ਇਹ ਦੋਵੇਂ ਜਨਾਨੀਆਂ ਇੱਕ ਦਿਨ ਪਹਿਲਾਂ ਦੇਖੇ ਘਰ ਵਿੱਚ ਚਲੀਆਂ ਗਈਆਂ ਅਤੇ ਲੜਕੀ ਉਹਨਾਂ ਦੇ ਨਾਲ ਸੀ। ਘਰ ਜਾ ਕੇ ਲੜਕੀ ਨੇ ਖੁਦ ਕਿਸੇ ਨੂੰ ਨਹੀਂ ਪਹਿਚਾਣਿਆ ਬਲਕਿ ਲੜਕੀ ਦੀ ਮਾਸੀ ਜਗਜੀਤ ਕੌਰ ਨੇ ਘਰ ਵਿੱਚ ਜਾ ਕੇ ਮੰਜੇ ਤੇ ਪਈ ਸੁਰਜੀਤ ਕੌਰ ਪਤਨੀ ਸ੍ਰੀ ਗੁਰਚਰਨ ਸਿੰਘ ਵੱਲ ਹੱਥ ਕਰਕੇ ਕਿਹਾ ਕਿ ਔਹ ਤੇਰੀ ਤਾਈ ਹੈ। ਇਹ ਗੱਲ ਪੜਤਾਲੀਆ ਟੀਮ ਨੂੰ ਖੁਦ ਸ਼੍ਰੀਮਤੀ ਸੁਰਜੀਤ ਕੌਰ ਨੇ ਦੱਸੀ। ਲੜਕੀ ਨੇ ਘਰ ਦੀ ਕੋਈ ਵੀ ਚੀਜ਼ ਨੂੰ ਜਾਂ ਕਿਸੇ ਹੋਰ ਜੀਅ ਨੂੰ ਨਹੀਂ ਪਹਿਚਾਣਿਆ। ਤਲਵੰਡੀ ਸਾਬੋ ਵਿਖੇ ਟੀਮ ਨੂੰ ਰਾਜਵਿੰਦਰ ਸਿੰਘ ਨੇ ਦੱਸਿਆ ਸੀ ਕਿ ਗੱਜਣਵਾਲੇ ਜਾ ਕੇ ਲੜਕੀ ਨੇ ਇੱਕ ਪੁਰਾਣਾ ਟੀ. ਵੀ. ਪਹਿਚਾਣਿਆ ਸੀ। ਪ੍ਰੰਤੂ ਉਥੇ ਜਾ ਕੇ ਇਹ ਗੱਲ ਵੀ ਝੂਠ ਨਿਕਲੀ। ਕਿਉਂਕਿ ਜਦ ਸ੍ਰੀ ਗੁਰਨਾਮ ਸਿੰਘ ਗੱਜਣ ਵਾਲੇ ਰਹਿੰਦਾ ਹੀ ਨਹੀਂ ਸੀ ਤਾਂ ਉਥੇ ਉਹਨਾਂ ਦਾ ਟੀ. ਵੀ. ਕਿੱਥੋਂ ਆ ਗਿਆ।

5. ਗੱਜਣ ਵਾਲੇ ਸ੍ਰੀ ਗੁਰਚਰਨ ਸਿੰਘ ਦੇ ਮਕਾਨ ਦੇ ਨਾਲ ਲੱਗਵਾਂ ਮਕਾਨ ਸ੍ਰੀ ਗੁਰਨਾਮ ਸਿੰਘ ਨੇ ਬਣਾਇਆ ਹੋਇਆ ਹੈ ਜੋ ਕਿ ਲੜਕੀ ਦੀ ਮੌਤ ਹੋ ਜਾਣ ਦੇ ਤਿੰਨ ਕੁ ਸਾਲ ਬਾਦ ਬਣਾਇਆ ਸੀ। ਇਸ ਪਰਿਵਾਰ ਦਾ ਕਲਕੱਤੇ ਵੀ ਆਪਣਾ ਮਕਾਨ ਨਹੀਂ ਸੀ ਫਿਰ ਲੜਕੀ ਕਿਹੜੇ ਮਿਸਤਰੀਆਂ ਲਈ ਚਾਹ ਬਣਾਉਣ ਸਮੇਂ ਮਰੀ ?

6. ਸ੍ਰੀ ਗੁਰਨਾਮ ਸਿੰਘ ਦਾ ਆਪਣਾ ਮਕਾਨ ਮੋਗੇ ਵਿਖੇ ਹੈ ਜੋ



ਨਿੰਬੂਆਂ ਵਾਲੇ ਮੁਹੱਲੇ ਵਿੱਚ ਬੱਸ ਅੱਡੇ ਦੇ ਪਿਛਲੇ ਪਾਸੇ ਹੈ। ਇਹ ਮਕਾਨ ਵੀ ਲੜਕੀ ਦੀ ਮੌਤ ਹੋ ਜਾਣ ਬਾਦ ਬਣਾਇਆ ਹੈ। ਮਹੱਤਵਪੂਰਣ ਗੱਲ ਇਹ ਹੈ ਕਿ ਮੋਗੇ ਹੀ ਤਲਵੰਡੀ ਸਾਬੋ ਵਾਲੀ ਲੜਕੀ ਦੇ ਨਾਨਕੇ ਹਨ ਅਤੇ ਹੈ ਵੀ ਗੁਰਨਾਮ ਸਿੰਘ ਦੇ ਮਕਾਨ ਦੇ ਨੇੜੇ ਹੀ। ਇਸ ਨੇੜਤਾ ਤੋਂ ਹੀ ਇਸ ਕਹਾਣੀ ਨੇ ਜੜ੍ਹ ਫੜੀ ਜਾਪਦੀ ਹੈ।

7. ਸ੍ਰੀ ਗੁਰਨਾਮ ਸਿੰਘ ਦਾ ਲੜਕਾ ਤਕਰੀਬਨ 4-5 ਸਾਲ ਪਹਿਲਾਂ ਕੈਨੇਡਾ ਵਿਖੇ ਰਹਿਣ ਲੱਗ ਪਿਆ ਹੈ। ਸ੍ਰੀ ਗੁਰਨਾਮ ਸਿੰਘ ਨੇ ਫੌਜ ਵਿੱਚੋਂ ਰਿਟਾਇਰ ਹੋ ਕੇ ਹੋਰ ਥਾਂ ਸਿਵਲ ਦੀ ਨੌਕਰੀ ਕਰ ਲਈ ਸੀ। ਪਰਿਵਾਰ ਦੀਆਂ ਫੋਟੋਆਂ ਘਰ ਵਿੱਚ ਮੌਜੂਦ ਸਨ। ਕੁਝ ਸਮੇਂ ਲਈ ਗੁਰਨਾਮ ਸਿੰਘ ਨੇ ਆਪਣਾ ਮਕਾਨ ਕਿਰਾਏ ਤੇ ਵੀ ਦੇ ਦਿੱਤਾ ਸੀ। ਤਿੰਨ ਕੁ ਮਹੀਨੇ ਲਈ ਉਹ ਵੀ ਆਪਣੇ ਲੜਕੇ ਕੋਲ ਕੈਨੇਡਾ ਚਲਾ ਗਿਆ ਸੀ।

8. ਤਲਵੰਡੀ ਸਾਬੋ ਵਿਖੇ ਟੀਮ ਨੂੰ ਰਾਜਵਿੰਦਰ ਸਿੰਘ ਨੇ ਇਸ ਕਹਾਣੀ ਬਾਰੇ ਕਿਹਾ ਕਿ ਉਹ ਤਾਂ ਖੁਦ ਇਹ ਜਾਨਣਾ ਚਾਹੁੰਦਾ ਹੈ ਕਿ ਲੜਕੀ ਅਜਿਹਾ ਕਿਉਂ ਕਹਿੰਦੀ ਹੈ ਅਤੇ ਉਸਨੇ ਇਹ ਵੀ ਕਿਹਾ ਕਿ ਉਸਨੇ ਇਸ ਕਹਾਣੀ ਵਿੱਚ ਬਹੁਤੀ ਦਿਲਚਸਪੀ ਨਹੀਂ ਲਈ ਪਰ ਤੱਥ ਇਹ ਹਨ ਕਿ ਟੀ. ਵੀ. ਪਹਿਚਾਨਣ ਵਾਲੀ ਗੱਲ ਰਾਜਵਿੰਦਰ ਨੇ ਟੀਮ ਨੂੰ ਗਲਤ ਦੱਸੀ। ਰਾਜਵਿੰਦਰ ਇਸ ਸਮੇਂ ਮੋਗੇ ਰਹਿ ਰਹੇ ਸ੍ਰੀ ਗੁਰਨਾਮ ਸਿੰਘ ਦੇ ਘਰ ਆਪਣੀ ਸਾਲੀ ਜਗਜੀਤ ਕੌਰ ਸਮੇਤ 14 ਜੁਲਾਈ ਦਿਨ ਐਤਵਾਰ ਨੂੰ ਜਾ ਕੇ ਆਇਆ ਹੈ ਪ੍ਰੰਤੂ ਸ੍ਰੀ ਗੁਰਨਾਮ ਸਿੰਘ ਨੇ ਇਹਨਾਂ ਨੂੰ ਮੂੰਹ ਨਹੀਂ ਲਾਇਆ। ਕਿਉਂਕਿ ਉਹ ਇਸ ਕਹਾਣੀ ਤੋਂ ਆਪ ਔਖਾ ਹੈ। ਤੀਸਰੀ ਗੱਲ ਇਹ ਹੈ ਕਿ ਤਲਵੰਡੀ ਸਾਬੋ ਦੇ ਪੱਤਰਕਾਰਾਂ ਨੂੰ ਰਾਜਵਿੰਦਰ ਸਿੰਘ ਨੇ ਫੋਟੋਆਂ ਸਮੇਤ ਇਹ ਖ਼ਬਰ ਛੇਤੀ ਛਾਪਣ ਲਈ ਕਿਹਾ ਅਤੇ ਜਿੰਨੀ ਦੇਰ ਇਹ ਖ਼ਬਰ ਨਹੀ ਛਪੀ ਉਹ ਪੱਤਰਕਾਰਾਂ ਨੂੰ ਲਗਾਤਾਰ ਪੁੱਛਦਾ ਰਿਹਾ। ਕੀ ਰਾਜਵਿੰਦਰ ਸਿੰਘ ਦੀਆਂ ਉਕਤ ਹਰਕਤਾਂ ਉਸਨੂੰ ਇਸ ਘਟਨਾ ਪ੍ਰਤੀ ਉਦਾਸੀਨ ਰਹਿਣਾ ਸਾਬਤ ਕਰਦੀਆਂ ਹਨ ?

9. ਰਾਜਵਿੰਦਰ ਸਿੰਘ ਦੀ ਸਾਲੀ ਜਗਜੀਤ ਕੌਰ ਦਾ ਪਿੰਡ ਸਿੰਘਾਂ ਵਾਲਾ ਵਿਖੇ 'ਜਗਜੀਤ ਜਨਾਨਾ ਹਸਪਤਾਲ' ਹੈ। ਪਿੰਡ ਸਿੰਘਾਂ ਵਾਲਾ ਬਾਘਾਪੁਰਾਣਾ-ਮੋਗਾ ਸੜਕ ਤੇ ਗੱਜਣ ਵਾਲਾ ਪਿੰਡ ਦੇ ਨੇੜੇ ਹੀ ਸਥਿਤ ਹੈ। (ਗੱਜਣ ਵਾਲਾ ਤੋਂ ਨਵਾਂ ਚੰਦ ਅਤੇ ਸਿੰਘਾਂ ਵਾਲਾ ਆ ਜਾਂਦਾ ਹੈ) ਟੀਮ ਨੇ ਜਗਜੀਤ ਕੌਰ ਜੋ ਡਾਕਟਰ ਬਣੀ ਬੈਠੀ ਹੈ ਤੋਂ ਵੀ ਪੁੱਛਗਿੱਛ ਕੀਤੀ। ਜਗਜੀਤ ਕੌਰ ਨੇ ਹੀ ਦੱਸਿਆ ਕਿ ਉਹ ਅਤੇ ਰਾਜਵਿੰਦਰ ਸਿੰਘ 14 ਜੁਲਾਈ 1996 ਨੂੰ ਸ਼੍ਰੀ ਗੁਰਨਾਮ ਸਿੰਘ ਦੇ ਘਰ ਗਏ ਸੀ ਪਰ ਗੁਰਨਾਮ ਸਿੰਘ ਇਸ ਗੱਲ ਤੋਂ ਹੀ ਮੁੱਕਰ ਗਿਆ ਕਿ ਉਹ ਹੀ ਗੁਰਨਾਮ ਸਿੰਘ ਹੈ ਬਲਕਿ ਕਹਿ ਦਿੱਤਾ ਕਿ ਗੁਰਨਾਮ ਸਿੰਘ ਇਥੇ ਨਹੀਂ ਹੈ।

**10.** ਜਗਜੀਤ ਕੌਰ ਨੇ ਇਹ ਵੀ ਮੰਨਿਆ ਕਿ ਉਸਨੂੰ ਇਹ ਸ਼ੱਕ ਸੀ ਕਿ ਜੇਕਰ ਸ਼੍ਰੀ ਗੁਰਨਾਮ ਸਿੰਘ ਦੇ ਪਰਿਵਾਰ ਨੇ ਕਹਾਣੀ ਨੂੰ ਸੱਚ ਮੰਨ ਲਿਆ ਤਾਂ ਸ਼ਾਇਦ ਉਹ ਲੜਕੀ ਨੂੰ ਆਪ ਰੱਖ ਲੈਣ ਤੇ ਸਾਰੀ ਪੁਆੜੇ ਦੀ ਜੜ੍ਹ ਇਹੋ 'ਸ਼ੱਕ' (ਦੂਜੇ ਸ਼ਬਦਾਂ ਵਿੱਚ ਉਮੀਦ) ਸੀ। ਕੈਨੇਡਾ 'ਚ ਗੁਰਨਾਮ ਸਿੰਘ ਰਹਿਣ ਲਈ ਗਿਆ ਸੀ ਪਰ ਤਿੰਨ ਮਹੀਨੇ ਲਗਾ ਕੇ ਵਾਪਸ ਆ ਗਿਆ – ਜੇਕਰ ਕੈਨੇਡਾ ਵਸਿਆ ਕੋਈ ਪਰਿਵਾਰ ਅੱਜ ਕਿਸੇ ਲੜਕੀ ਨੂੰ ਆਪਣੀ ਲੜਕੀ ਕਹਿ ਕੇ ਅਪਣਾ ਲਵੇ ਤਾਂ ਕਿੰਨਾ ਵਧੀਆ ਮੌਕਾ ਹੈ। ਜੇ ਨਾ ਵੀ ਅਪਣਾਵੇ ਤਾਂ ਵਰਤਣਾ ਹੀ ਸ਼ੁਰੂ ਕਰ ਦੇਵੇ ਤਾਂ ਵੀ ਕੁਝ ਨਾ ਕੁਝ ਤਾਂ ਦੇਵੇਗਾ ਹੀ।

11. ਲੜਕੀ ਨੇ ਗੱਜਣ ਵਾਲਾ ਪਿੰਡ ਵਿਖੇ ਸਰਪੰਚ ਸਤਨਾਮ ਸਿੰਘ ਦੇ ਘਰ ਸ੍ਰੀ ਗੁਰਨਾਮ ਸਿੰਘ ਦੀ ਤਸਵੀਰ ਕਿਵੇਂ ਪਹਿਚਾਣੀ ? ਇਸ ਦਾ ਜੁਆਬ ਇਹ ਹੈ ਕਿ ਮੋਗੇ ਲੜਕੀ ਦੇ ਨਾਨਕੇ ਘਰ ਤੋਂ ਥੋੜ੍ਹੀ ਹੀ ਦੂਰ ਸਥਿਤ ਸ੍ਰੀ ਗੁਰਨਾਮ ਸਿੰਘ ਦੇ ਮਕਾਨ ਵਿੱਚ ਪਈਆਂ ਸ੍ਰੀ ਗੁਰਨਾਮ ਸਿੰਘ ਦੀਆਂ ਤਸਵੀਰਾਂ ਕਿਸੇ ਵੀ 4-5 ਸਾਲ ਦੇ ਬੱਚੇ ਨੂੰ ਦਿਖਾ ਕੇ ਉਸਨੂੰ ਕਿਹਾ ਜਾਂ ਜਚਾਇਆ ਜਾ ਸਕਦਾ ਹੈ ਕਿ ਇਹ ਤੇਰਾ ਡੈਡੀ ਹੈ। ਤਸਵੀਰ ਕਿਵੇਂ ਪ੍ਰਾਪਤ ਕੀਤੀ, ਇਹ ਜਾਣਦੀ ਹੈ ਡਾਕਟਰ ਬਣੀ ਬੈਠੀ, ਜਗਜੀਤ ਕੌਰ। ਵਰਨਣਯੋਗ ਗੱਲ ਇਹ ਵੀ ਹੈ ਕਿ ਲੜਕੀ ਦਾ ਜਨਮ (ਤਲਵੰਡੀ ਸਾਬੋ ਵਾਲੀ ਦਾ) ਵੀ ਜਗਜੀਤ ਕੌਰ ਦੇ ਕੋਲ ਹੀ ਹੋਇਆ।

12. ਜੋ ਕੁਝ ਲੜਕੀ ਨੂੰ ਨਹੀਂ ਸਿਖਾਇਆ ਜਾ ਸਕਿਆ ਉਹ ਸੀ ਤਰਕਸ਼ੀਲਾਂ ਦੇ ਸੁਆਲਾਂ ਦੇ ਜੁਆਬ। ਲੜਕੀ ਨਹੀਂ ਦੱਸ ਸਕੀ ਉਸਦੇ ਆਂਢ-ਗੁਆਂਢ ਦੇ ਘਰਾਂ ਤੇ ਪਰਿਵਾਰ ਦੇ ਕਿਸੇ ਵੀ ਮੈਂਬਰ ਦਾ ਨਾਮ। ਲੜਕੀ ਨਹੀਂ ਦੱਸ ਸਕੀ ਉਸਦੇ ਸੰਕੂਲ ਦਾ ਨਾਮ, ਕਿਸੇ ਅਧਿਆਪਕ ਦਾ ਨਾਮ ਜਾਂ ਨਾਲ ਪੜ੍ਹਦੇ ਕਿਸੇ ਮੁੰਡੇ ਕੁੜੀ ਦਾ ਨਾਮ। ਲੜਕੀ ਨਹੀਂ ਦੱਸ ਸਕੀ ਆਪਣੇ ਪਹਿਲੇ ਜਨਮ ਦੇ ਨਾਨੇ, ਮਾਮੇ, ਮਾਸੀ, ਭੂਆ ਜਾਂ ਕਿਸੇ ਚਾਚੇ ਤਾਏ ਦਾ ਨਾਮ। ਲੜਕੀ ਨਹੀ ਦੱਸ ਸਕੀ ਆਪਣੇ ਨਾਨਕੇ ਪਿੰਡ ਦਾ ਨਾਮ। ਲੜਕੀ ਨਹੀਂ ਦੱਸ ਸਕੀ ਕਿ ਉਹ ਕਿਸ ਚੀਜ਼ ਤੇ ਚੜ੍ਹਕੇ ਸਕੂਲ ਜਾਂਦੀ ਸੀ। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੀ ਮ੍ਰਿਤਕ ਲੜਕੀ ਦਾ ਸਹੀ ਨਾਮ (ਕਿਉਂਕਿ ਉਹ ਨਾਮ ਹਰਜਿੰਦਰ ਕੌਰ ਸੀ ਤੇ ਲੜਕੀ ਕਹਿੰਦੀ ਸੀ ਕਿ ਮੈਂ ਕੁਲਵਿੰਦਰ ਕੌਰ ਹਾਂ)। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੀ ਪਤਨੀ ਦਾ ਨਾਮ ਕਿਉਂਕਿ ਲੜਕੀ ਆਪਣੀ ਮਾਂ ਦਾ ਨਾਮ

ਸੁਰਜੀਤ ਕੌਰ ਦਸਦੀ ਹੈ ਜਦ ਕਿ ਉਹ ਰਣਜੀਤ ਕੌਰ ਹੈ। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੇ ਬਾਕੀ ਤਿੰਨ ਭਰਾਵਾਂ ਸ੍ਰੀ ਗੁਰਦੇਵ ਸਿੰਘ, ਸ੍ਰੀ ਹਰਨੇਕ ਸਿੰਘ ਅਤੇ ਸ੍ਰੀ ਗੁਰਚਰਨ ਸਿੰਘ ਦੇ ਨਾਮ।

ਲੜਕੀ ਨੇ ਜੋ ਦੱਸਿਆ ਉਹ ਸੀ ਕੁਝ ਰਟੇ ਰਟਾਏ ਸੁਆਲ ! ਹੋਰ ਕੁਝ ਵੀ ਨਹੀਂ।

**ਪੱਤਰਕਾਰਾਂ ਲਈ ਬੇਨਤੀ :** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਪੱਤਰਕਾਰ ਵੀਰਾਂ/ਭੈਣਾਂ ਦੇ ਸਨਮੁੱਖ ਬੇਨਤੀ ਹੈ ਕਿ ਉਹ ਅਜਿਹੀਆਂ ਤਰਕਹੀਣ ਤੇ ਗੈਰ ਵਿਗਿਆਨਕ ਖਬਰਾਂ ਨਾ ਭੇਜਣ ਜੋ ਅਖਬਾਰਾਂ ਵਿਚ ਛਪ ਕੇ ਅੰਧਵਿਸ਼ਵਾਸ ਫੈਲਾਉਂਦੀਆਂ ਹੋਣ। ਜੇ ਉਹ ਅਜਿਹੀਆਂ ਖ਼ਬਰਾਂ ਦੀ ਖੁਦ ਪੜਤਾਲ ਕਰਨ ਦੇ ਅਸਮਰਥ ਹੋਣ ਤਾਂ ਉਹ ਕਿਸੇ ਵੀ ਨੇੜੇ ਦੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਵਰਕਰ ਨੂੰ ਸੰਪਰਕ ਕਰ ਲੈਣ। ਸਮਾਜ ਨੂੰ ਨਵੀਂ ਦਿਸ਼ਾ ਦੇਣਾ ਅਤੇ ਵਹਿਮਾਂ ਭਰਮਾਂ ਤੋਂ ਮੁਕਤ ਕਰਨਾ ਸਿਰਫ਼ ਤਰਕਸ਼ੀਲ ਸੁਸਾਇਟੀ ਦੇ ਵਰਕਰਾਂ ਦਾ ਹੀ ਕੰਮ ਨਹੀਂ ਸਗੋਂ ਦੇਸ਼ ਦੇ ਹਰ ਸੂਝਵਾਨ ਵਿਅਕਤੀ ਦਾ ਫਰਜ਼ ਹੈ। ਪੱਤਰਕਾਰ ਵੀਰ/ਭੈਣਾਂ ਸੂਝਵਾਨਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ। ਸੋ ਉਹ ਲੋਕਾਂ ਦੀ ਅੰਧਵਿਸ਼ਵਾਸੀ ਸੋਚ ਨੂੰ ਵਿਗਿਆਨ ਦੀ ਰੌਸ਼ਨੀ ਦੇਣ ਤਾਂ ਕਿ ਸਾਡੇ ਭੋਲੇ ਭਾਲੇ ਲੋਕ ਦਿਮਾਗੀ ਤੌਰ ਤੇ ਤੰਦਰੁਸਤ ਹੋ ਸਕਣ। ਕਿੰਨੀ ਹਾਸੋਹੀਣੀ ਗੱਲ ਹੈ ਕਿ ਇਕ ਚਾਰ-ਪੰਜ ਸਾਲ ਦੇ ਬੱਚੇ ਦੀਆਂ ਕਹੀਆਂ ਊਲ-ਜਲੂਲ ਗੱਲਾਂ ਨੂੰ ਅਖ਼ਬਾਰਾਂ ਦੀਆਂ ਸੁਰਖੀਆਂ ਬਣਾ ਧਰਿਆ।

## ਪੰਡਿਤ ਦਾ ਸ੍ਰੀ ਗਣੇਸ਼ ਮਹਿੰਗਾ ਪਿਆ

*ਡਾ. ਗੁਰਦੀਪ*

ਮੇਰੇ ਇੱਕ ਪੜ੍ਹੇ ਲਿਖੇ ਦੋਸਤ ਨੇ ਨਵਾਂ ਸਕੂਟਰ ਖਰੀਦਿਆ। ਸ਼ੋਅਰੂਮ ਵਿੱਚੋਂ ਸਕੂਟਰ ਕਢਾਉਣ ਪਿੱਛੋਂ ਉਹ ਸਕੂਟਰ ਨੂੰ ਪੰਡਤ ਕੋਲ ਲੈ ਗਿਆ ਜਦਕਿ ਇੱਕ ਸਮਝਦਾਰ ਆਦਮੀ ਸਭ ਤੋਂ ਪਹਿਲਾਂ ਸਕੂਟਰ ਦਾ ਬੀਮਾ ਕਰਵਾਉਂਦਾ ਹੈ। ਪੰਡਤ ਨੇ ਆਪਣਾ ਕਾਰ-ਵਿਹਾਰ ਕਰਕੇ ਸਕੂਟਰ ਦਾ ਸ਼੍ਰੀਗਣੇਸ਼ ਕਰ ਦਿੱਤਾ। ਤਿੰਨ ਦਿਨਾਂ ਪਿੱਛੋਂ ਸਕੂਟਰ ਚੋਰੀ ਹੋ ਗਿਆ। ਬੀਮਾ ਨਾ ਹੋਣ ਕਰਕੇ ਅਤੇ ਨੰਬਰ ਨਾ ਹੋਣ ਕਰਕੇ ਬੜੀ ਮੁਸੀਬਤ ਖੜ੍ਹੀ ਹੋ ਗਈ। ਪਹਿਲਾਂ ਐਫ਼. ਆਈ. ਆਰ. ਵੀ ਦਰਜ ਨਹੀਂ ਹੋ ਰਹੀ ਸੀ।

ਤਰਕਸ਼ੀਲ ਹੋਣ ਕਰਕੇ ਮੇਰੀ ਮੇਰੇ ਮਾਤਾ-ਪਿਤਾ ਨਾਲ ਅਕਸਰ ਬਹਿਸ ਵਗੈਰਾ ਹੁੰਦੀ ਰਹਿੰਦੀ ਹੈ। ਕਿਉਂਕਿ ਮੇਰੇ ਮਾਤਾ ਪਿਤਾ ਵੀ ਪੁਰਾਣੇ ਖਿਆਲਾਂ ਦੇ ਹੀ ਹਨ। ਹੁਣ ਮੇਰੇ ਬਹਿਸ ਲਈ ਇੱਕ ਠੋਸ ਦਲੀਲ ਸੀ। ਮੈਂ ਉਨ੍ਹਾਂ ਨੂੰ ਆਪਣੇ ਦੋਸਤ ਦੇ ਸਕੂਟਰ ਦੀ ਚੋਰੀ ਬਾਰੇ ਦੱਸਿਆ ਅਤੇ ਪੁੱਛਿਆ ਕਿ ਉਸ ਅਖੌਤੀ ਦੇਵਤੇ ਨੇ ਜਿਸਨੂੰ ਕਿ ਪੰਡਤ ਨੇ ਸਕੂਟਰ ਦਾ ਚਾਰਜ ਦਿੱਤਾ ਸੀ, ਚੋਰੀ ਹੋਣ ਸਮੇਂ ਸਕੂਟਰ ਦੀ ਰੱਖਿਆ ਕਿਉਂ ਨਹੀਂ ਕੀਤੀ ? ਪਰ ਇਸ ਗੱਲ ਦਾ ਉਨ੍ਹਾਂ ਕੋਲ ਕੋਈ ਜਵਾਬ ਨਹੀਂ ਸੀ।

ਅਚਾਨਕ ਬਠਿੰਡਾ ਪੁਲਿਸ ਨੇ ਸਕੂਟਰ ਚੋਰਾਂ ਦਾ ਇੱਕ ਗਰੋਹ ਫੜ੍ਹਿਆ ਜਿੰਨ੍ਹਾ ਕੋਲੋਂ ਬਠਿੰਡਾ ਅਤੇ ਇਸਦੇ ਨੇੜੇ ਦੇ ਸ਼ਹਿਰਾਂ ਵਿੱਚੋਂ ਚੋਰੀ ਕੀਤੇ ਤਕਰੀਬਨ 55 ਸਕੂਟਰ ਫੜੇ। ਸਾਰੇ ਸਕੂਟਰ ਪੁਲਿਸ ਸਟੇਸ਼ਨ ਖੜ੍ਹੇ ਕਰ ਦਿੱਤੇ ਗਏ। ਇਸ ਗੱਲ ਦਾ ਪਤਾ ਮੇਰੇ ਦੋਸਤ ਨੂੰ ਵੀ ਲੱਗ ਗਿਆ। ਉਹ ਆਪਣਾ ਸਕੂਟਰ ਪਛਾਨਣ ਲਈ ਪੁਲਿਸ ਸਟੇਸ਼ਨ ਗਿਆ। ਕੁਦਰਤੀ ਉਸ ਦਾ ਸਕੂਟਰ ਵੀ ਉਨ੍ਹਾਂ ਸਕੂਟਰਾਂ ਵਿੱਚ ਹੀ ਸੀ। ਜਦੋਂ ਇਸ ਗੱਲ ਦਾ ਮੇਰੀ ਮੰਮੀ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਬੜੇ ਰੋਅਬ ਨਾਲ ਮੇਰੇ ਤੇ ਤਾਅਨਾ ਕੱਸਿਆ ਕਿ ਦੇਖਿਆ, ਉਸ ਦੇਵਤੇ ਦੀ ਸ਼ਕਤੀ, ਸਕੂਟਰ ਲੱਭ ਦਿੱਤਾ। ਮੈਂ ਆਖਿਆ ਕਿ ਸਕੂਟਰ ਲੱਭਣ ਦੀ ਖਬਰ ਤਾਂ ਸੱਚੀਂ ਖੁਸ਼ੀ ਦੀ ਹੀ ਹੈ ਪਰ ਇਸ ਵਿੱਚ ਕਿਸੇ ਦੇਵਤੇ ਦਾ ਹੱਥ ਹੋਣ ਨੂੰ ਮੈਂ ਬਿਲਕੁਲ ਨਹੀ ਮੰਨਦਾ ਕਿਉਂਕਿ ਚੋਰਾਂ ਦੇ ਗਿਰੋਹ ਨੂੰ ਫੜਨ ਦਾ ਸਿਹਰਾ ਪੁਲਿਸ ਨੂੰ, ਉਹਨਾਂ ਦੁਆਰਾ ਕੀਤੀ ਕਾਰਵਾਈ ਨੂੰ ਜਾਂਦਾ ਹੈ ਨਾ ਕਿ ਕਿਸੇ ਅਖੌਤੀ ਦੇਵਤੇ ਦੀ ਸ਼ਕਤੀ ਨੂੰ। ਬਾਕੀ ਮੇਰੇ ਦੋਸਤ ਦੁਆਰਾ ਕੀਤੀ ਭੱਜ ਨੱਠ ਵਿੱਚ ਕਾਫ਼ੀ ਪੈਸੇ ਖਰਚ ਹੋ ਚੁੱਕੇ ਸਨ ਅਤੇ ਅਜੇ ਵੀ ਪੁਲਿਸ ਨੇ ਸਕੂਟਰ ਅਦਾਲਤ ਰਾਹੀਂ ਕਾਨੂੰਨੀ ਕਾਰਵਾਈ ਤੋਂ ਮਗਰੋਂ ਹੀ ਦੇਣਾ ਸੀ। ਕੁਝ ਦਿਨਾਂ ਮਗਰੋਂ ਮੇਰਾ ਦੋਸਤ ਅਦਾਲਤ ਰਾਹੀਂ ਸਕੂਟਰ ਲੈ ਆਇਆ। ਉਸਨੇ ਮੇਰੇ ਪੁੱਛਣ ਤੇ ਦੱਸਿਆ ਕਿ ਸਕੂਟਰ ਚੋਰੀ ਹੋਣ ਤੋਂ ਲੈ ਕੇ ਸਕੂਟਰ ਮਿਲਣ ਤੱਕ ਉਸਦੇ ਤਕਰੀਬਨ 5000/- ਰੁਪਏ ਲੱਗ ਗਏ ਹਨ। ਮੈਂ ਆਪਣੇ ਦੋਸਤ (ਜੋ ਕਿ ਕੱਟੜ ਧਾਰਮਿਕ ਹੈ) ਨੂੰ ਤਾਂ ਕੁਝ ਨਹੀਂ ਕਿਹਾ ਪਰ ਆਪਣੀ ਮੰਮੀ ਨੂੰ ਜਰੂਰ ਦੱਸਿਆ ਕਿ ਬੇਸ਼ਕ ਸਕੂਟਰ ਤਾਂ ਪੁਲਿਸ ਦੀ ਸਹਾਇਤਾ ਨਾਲ ਮਿਲ ਗਿਆ ਹੈ ਪਰ ਉਸ ਦੇਵਤੇ ਨੇ ਮੇਰੇ ਦੋਸਤ ਦਾ ਕਿੰਨਾ ਕੂੰਡਾ ਕਰਵਾ ਦਿੱਤਾ ਹੈ।



*ਮਿੰਨੀ ਕਹਾਣੀ :-*

## ਬਰਕਤ ਵਾਲੇ ਹੱਥ

*ਜਗਰੂਪ ਸਿੰਘ ਰੂਪ*

ਮੈਂ ਪਿੰਡ ਜਾਣਾ ਤਾਂ ਚੱਕੀ ਵਾਲਿਆਂ ਦੀ ਬੁੱਢੀ ਮਾਈ ਨੂੰ 'ਪੈਰੀਂ ਪੈਣਾ' ਕਹਿਣ ਲਈ ਉਹਨਾ ਦੇ ਘਰ ਜਰੂਰ ਜਾਂਦਾ। ਮੈਂ ਪੈਰੀ ਪੈਣਾ ਆਖਦਾ ਤਾਂ ਮਾਈ ਬਹੁਤ ਹੀ ਮਿੱਠੀ ਜਿਹੀ ਅਸੀਸ ਦਿੰਦੀ – ਜਿਉਂਦਾ ਰਹਿ ਪੁੱਤ। ਜਵਾਨੀਆਂ ਮਾਣੇਂ। ਲੰਮੀਆਂ ਉਮਰਾਂ ਹੋਣ। ਵਾਗੁਰੂ ਕਮਾਈ ਵਿੱਚ ਬਰਕਤ ਪਾਵੇ।

ਮੈਂ ਕੰਮ-ਕਾਰ ਬਾਰੇ ਪੁਛਦਾ ਤਾਂ ਹਰ ਵਾਰ ਇੱਕੋ ਤਰ੍ਹਾਂ ਦੀ ਅਸੀਸ ਵਾਂਗ ਉਸਦਾ ਕੰਮ-ਕਾਰ ਬਾਰੇ ਵੀ ਹਰ ਵਾਰ ਇੱਕੋ ਜਿਹਾ ਹੀ ਜਵਾਬ ਹੁੰਦਾ – ਪੁੱਤ ਮੇਰੇ ਛੋਟੇ ਦੋਹੇਂ ਪੁੱਤ ਤਾਂ ਜਿੱਲ੍ਹੇ ਜਿਹੇ ਈ ਐ, ਫੇਰ ਵੀ ਕੰਮ ਵਧੀਆ ਚੱਲ ਰਿਹੈ। ਪਰ ਮਾਸਟਰ ਦੇ ਹੱਥਾਂ ਵਿੱਚ ਬਹੁਤ ਬਰਕਤ ਹੈ। ਜਿਸ ਦਿਨ ਵਕਤ ਕੱਢਕੇ ਉਹ ਚੱਕੀ ਉੱਤੇ ਜਾ ਬੈਠੇ ਤਾਂ ਵਾਰੇ ਨਿਆਰੇ ਹੀ ਹੋ ਜਾਂਦੇ ਐ। ਗੱਲਾ ਪੈਸਿਆਂ ਨਾਲ ਭਰ ਜਾਂਦਾ ਹੈ ਤੇ ਆਟੇ ਵਾਲੇ ਪੀਪੇ ਤਾਂ ਭਰ-ਭਰ ਡੁੱਲ੍ਹਦੇ ਐ।

ਮੈਂ ਅੱਗੋਂ ਆਖਣਾ – ਮਾਂ ਇਸ ਵਿੱਚ ਬਰਕਤ ਵਾਲੀ ਕਿਹੜੀ ਗੱਲ ਹੈ। ਕੰਮ ਤਾਂ ਰੋਜ਼ ਉਨਾ ਕੁ ਹੀ ਆਉਂਦਾ ਹੋਣੈ ਜਿੰਨਾ ਕੁ ਪਿੰਡ 'ਚ ਹੈ। ਐਵੇਂ ਤੈਨੂੰ ਮਾਸਟਰ ਦੇ ਹੱਥਾਂ ਦੀ ਬਰਕਤ ਬਾਰੇ ਭਰਮ ਹੀ ਹੈ।

ਤੇ ਫੇਰ ਮੈਂ ਮਸ਼ਕਰੀ ਕਰਨੀ- ਗੱਲ ਤਾਂ ਮਾਂ ਇਹ ਲਗਦੀ ਐ ਕਿ ਮਾਸਟਰ-ਮਾਸਟਰਨੀ ਦੋਵੇਂ ਤਨਖਾਹਾਂ ਵੀ ਲੈ ਕੇ ਆਉਂਦੇ ਐ। ਇਸ ਲਈ ਉਹਨਾਂ ਦੀ ਨਿੰਦਿਆ ਕਰਨ ਦੀ ਤੇਰੀ ਹਿੰਮਤ ਨਹੀ ਪੈਂਦੀ। ਛੋਟੇ ਵਿਚਾਰੇ ਚੱਕੀ ਜੋਗੇ ਹੀ ਰਹਿ ਗਏ ਐ। ਜੋ ਮਰਜੀ ਹੈ ਕਹੀ ਜਾਉ।

ਮਾਈ ਝੱਟ ਅੱਗਾ ਰੋਕ ਲੈਂਦੀ – ਨਾ ਪੁੱਤ ਇਹੋ ਜਿਹੀ ਕੋਈ ਗੱਲ ਨਹੀਂ। ਨਾ ਮੈਂ ਛੋਟਿਆਂ ਨਾਲ ਤੇਰ-ਮੇਰ ਕਰਦੀਆਂ ਤੇ ਨਾ ਹੀ ਮਾਸਟਰ-ਮਾਸਟਰਨੀ ਆਪਣੀ ਤਨਖਾਹ ਦਾ ਰੋਅਬ ਉਨ੍ਹਾਂ ਉੱਤੇ ਪਾਉਂਦੇ ਐ। ਪਰ ਤੈਨੂੰ ਇਹ ਗੱਲ ਜਰੂਰ ਮੰਨਣੀ ਪਵੇਗੀ ਕਿ ਮਾਸਟਰ ਦੇ ਹੱਥਾਂ ਨੂੰ ਜਰੂਰ ਕੋਈ ਬਖਸ਼ਿਸ਼ ਹੈ। ਭਾਵੇਂ ਕਿਸੇ ਦਿਨ ਆਪ ਜਾਕੇ ਪਰਖ ਲਵੀਂ।

ਮੈਂ ਨਾ ਹੀ ਜਾਂਦਾ। ਬੱਸ ਐਵੇਂ ਕੋਟ-ਪਤਲੂਣ ਉੱਤੇ ਆਟਾ, ਗਰਦ ਪੈ ਜਾਣ ਦੇ ਡਰੋਂ ਹਰ ਵਾਰ ਹੀ ਟਾਲ ਜਾਂਦਾ।

ਪਰ ਇਸ ਵਾਰ ਮੈਂ ਮਾਈ ਦੀ ਗੱਲ ਸੁਣਕੇ ਮਨ ਬਣਾ ਹੀ ਲਿਆ ਕਿ ਵੇਖੀ ਜਾਵੇਗੀ। ਸਬੱਬੀਂ ਐਤਵਾਰ ਹੋਣ ਕਰਕੇ ਮਾਸਟਰ ਉਸ ਦਿਨ ਖੁਦ ਹੀ ਚੱਕੀ ਉੱਤੇ ਕੰਮ ਕਰ ਰਿਹਾ ਸੀ। ਸਾਹਬ ਸਲਾਮ ਪਿੱਛੋਂ ਉਸਨੇ ਮੈਨੂੰ ਕੋਲ ਹੀ ਬੈਠਾ ਲਿਆ ਅਤੇ ਰੂੜੀ ਮਾਰਕਾ ਦੇ ਪੈੱਗ ਮੇਰੇ ਨਾਲ ਸਾਂਝੇ ਕਰਨ ਦੇ ਨਾਲ ਨਾਲ ਗੱਲਾਂ ਬਾਤਾਂ ਕਰਦਿਆਂ ਕੰਮ ਵੀ ਕਰੀ ਗਿਆ।

ਮੈਂ ਉਸ ਨਾਲ ਗੱਲਾਂ ਵੀ ਕਰੀ ਜਾ ਰਿਹਾ ਸਾਂ ਪਰ ਕਨੱਖੀ ਅੱਖ ਨਾਲ ਉਸਦੀਆਂ ਹਰਕਤਾਂ ਵੀ ਤਾੜ ਰਿਹਾ ਸਾਂ। ਉਡਦੀ ਨਜ਼ਰ ਨਾਲ ਵੇਖਦਿਆਂ ਮੈਨੂੰ ਉਸਦੇ ਹੱਥਾਂ ਵਿੱਚ ਕੋਈ ਖਾਸ ਕ੍ਰਿਸ਼ਮਾ ਨਾ ਦਿਸਿਆ। ਉਸਦੇ ਛੋਟੇ ਭਰਾਵਾਂ ਤੋਂ ਸਿਰਫ਼ ਇਹੀ ਫਰਕ ਨਜ਼ਰ ਆ ਰਿਹਾ ਸੀ ਕਿ ਉਸਦੀ ਗਾਹਕਾਂ ਨਾਲ ਗੱਲ ਬਾਤ ਹੀ ਸਲੀਕੇ ਵਾਲੀ ਸੀ ਅਤੇ ਕੰਮ ਕਰਨ ਦਾ ਢੰਗ ਵੀ। ਇਹ ਸ਼ਾਇਦ ਉਸਦੇ ਪੜ੍ਹੇ ਲਿਖੇ ਹੋਣ ਦਾ ਨਤੀਜਾ ਸੀ। ਹੋਰ ਕੁਝ ਨਹੀਂ ਸੀ।

ਪਰ ਜਦੋਂ ਮੈਂ ਆਟੇ ਦੇ ਪੀਪਿਆਂ ਵੱਲ ਨਜ਼ਰ ਮਾਰੀ ਤਾਂ ਮੈਨੂੰ ਮਾਈ ਦੇ ਕਹੇ ਸ਼ਬਦਾਂ ਦੇ ਸੱਚ ਦਾ ਯਕੀਨ ਜਿਹਾ ਹੋਣ ਵਾਲਾ ਹੋ ਗਿਆ ਤੇ ਮੈਂ ਝਿਜਕ ਜਿਹੀ ਨਾਲ ਉਠਕੇ ਉਸਦੇ ਕੋਲ ਤੱਕੜ ਨੇੜੇ ਹੀ ਜਾ ਖੜ੍ਹਿਆ।

ਤੇ ਅਗਲੇ ਹੀ ਪਲ ਉਸਦੇ ਹੱਥਾਂ ਦੀ ਬਰਕਤ ਦੇ ਕ੍ਰਿਸ਼ਮੇ ਦੀ ਚਕਾਚੌਂਧ ਨਾਲ ਮੇਰੀਆਂ ਅੱਖਾਂ ਚੁੰਧਿਆ ਗਈਆਂ। ਉਹ ਕਿਸੇ ਗਾਹਕ ਦੇ ਉਨੱਤੀ ਕਿਲੋ ਪੀਹ੍ਣ ਨੂੰ ਬਹੁਤ ਹੀ ਚੁਸਤੀ ਨਾਲ ਵਹੀ ਖਾਤੇ ਵਿੱਚ ਸਤਾਈ ਕਿਲੋ ਕਰਕੇ ਲਿਖ ਰਿਹਾ ਸੀ।

## ਜਰਾ ਸੋਚੋ

*ਸ਼ਿਵ ਦਿਆਲ*

ਹਰ ਐਤਵਾਰ ਬਾਬੇ ਦੇ ਡੇਰੇ ਤੇ ਰੋਗੀਆਂ ਨੂੰ ਅਰਾਮ ਦੇਣ ਲਈ ਧਾਗੇ, ਤਵੀਤ ਤੇ ਰਾਖ ਦਿੱਤੀ ਜਾਂਦੀ ਸੀ। ਲੋਕ ਦੂਰੋਂ ਦੂਰੋਂ ਚੱਲ ਕੇ ਬਾਬੇ ਕੋਲ ਆਉਂਦੇ ਸਨ। ਇੱਕ ਦਿਨ ਬੂਟਾ ਰਾਮ ਆਪਣੀ ਬਿਮਾਰ ਪਤਨੀ ਨੂੰ ਡੇਰੇ ਲੈ ਕੇ ਗਿਆ। ਅੱਜ ਸੰਗਤ ਨੂੰ ਅਰਾਮ ਦੇਣ ਵਾਲਾ ਬਾਬਾ ਨਾ ਲੱਭਿਆ। ਪਤਾ ਕਰਨ ਤੇ ਪਤਾ ਲੱਗਾ ਕਿ ਬਾਬਾ ਸਖਤ ਬਿਮਾਰ ਹੋਣ ਕਰਕੇ ਕੁਝ ਦਿਨਾਂ ਤੋਂ ਹਸਪਤਾਲ ਦਾਖਿਲ ਹੈ। ਡਾਕਟਰਾਂ ਨੇ ਪੂਰੀ ਵਾਹ ਲਾ ਕੇ ਉਸਨੂੰ ਬਚਾਇਆ।

*ਕੇਸ ਰਿਪੋਰਟ :*

# ਕੰਵਾਰੀ ਲੜਕੀ ਦਾ ਭੂਤ

*ਇੰਦਰਜੀਤ ਕਮਲ*

ਮੈਂ ਆਪਣੀ ਰੋਜ਼ਾਨਾ ਦੀ ਆਦਤ ਵਾਂਗ ਸ਼ਾਮ ਨੂੰ ਪੰਜ ਕੁ ਵਜੇ ਦੇ ਕਰੀਬ ਦੁਕਾਨ ਤੇ ਆਇਆ ਅਤੇ ਛੋਟੇ ਭਰਾ ਦਵਿੰਦਰਜੀਤ ਨੂੰ ਘਰ ਭੇਜ ਦਿੱਤਾ। ਗਾਹਕਾਂ ਦੀ ਆਵਾਜਾਈ ਵਿੱਚ ਵਕਤ ਦਾ ਪਤਾ ਹੀ ਨਹੀਂ ਲੱਗਾ। ਅਚਾਨਕ ਦੋ ਵਿਅਕਤੀ ਸਾਈਕਲ ਉੱਪਰ ਮੇਰੇ ਕੋਲ ਆਏ ਅਤੇ ਬੜੇ ਗਹੁ ਨਾਲ ਮੇਰੇ ਵੱਲ ਵੇਖਣ ਲੱਗੇ, ਜਿਵੇਂ ਪਹਿਚਾਣ ਕਰ ਰਹੇ ਹੋਣ। ਫਿਰ ਇੱਕ ਨੇ ਮੇਰੇ ਕੋਲ ਹੋ ਕੇ ਹੌਲੀ ਜਿਹੀ ਪੁੱਛਿਆ, "ਇੰਦਰਜੀਤ ਕਮਲ ਤੁਹਾਡਾ ਨਾਂ ਹੈ ?"

ਮੇਰੇ ਵੱਲੋਂ 'ਹਾਂ' ਵਿੱਚ ਉੱਤਰ ਮਿਲਣ 'ਤੇ ਜਿਵੇਂ ਦੋਹਾਂ ਨੇ ਸੁੱਖ ਦਾ ਸਾਹ ਲਿਆ ਹੋਵੇ। ਉਹਨਾਂ ਦੱਸਿਆ ਕਿ ਉਹਨਾਂ ਨੂੰ ਕੈਂਪ ਕਾਲੋਨੀ ਵਾਲੇ ਪ੍ਰਵੀਨ ਸ਼ਰਮਾ ਨੇ ਭੇਜਿਆ ਹੈ। ਫਿਰ ਉਹਨਾਂ ਵਿਸਥਾਰ ਨਾਲ ਦੱਸਿਆ ਕਿ ਉਹਨਾਂ ਦੇ ਭਰਾ ਨੂੰ ਕਿਸੇ ਕੁਆਰੀ ਲੜਕੀ ਦੀ ਰੂਹ ਚੰਬੜੀ ਹੋਈ ਹੈ ਅਤੇ ਉਹ ਬਹੁਤ ਤੰਗ ਕਰ ਰਹੀ ਹੈ।

ਮੈਂ ਉਹਨਾ ਤੋਂ ਐਡਰੈੱਸ ਲਿਆ ਅਤੇ ਸਵੇਰੇ ਪਹੁੰਚਣ ਦਾ ਵਾਅਦਾ ਕੀਤਾ, ਪਰ ਉਹ ਜਿਦ ਕਰਨ ਲੱਗੇ ਕਿ ਮੈਂ ਹੁਣੇ ਹੀ ਉਹਨਾਂ ਦੇ ਨਾਲ ਚੱਲਾਂ। ਮੈਂ ਘੜੀ ਵੱਲ ਨਜ਼ਰ ਮਾਰੀ ਤਾਂ ਅੱਠ ਵੱਜ ਚੁੱਕੇ ਸਨ। ਮੈਂ ਉਹਨਾਂ ਨੂੰ ਕਿਹਾ ਕਿ ਜਦੋਂ ਪੰਦਰਾਂ ਦਿਨ ਗੁਜ਼ਾਰਾ ਕੀਤਾ ਹੈ ਤਾਂ ਅੱਜ ਦੀ ਰਾਤ ਹੋਰ ਸਹੀ। ਉਹ ਜ਼ਿਦ ਕਰਦੇ ਹੋਏ ਕਹਿਣ ਲੱਗੇ ਕਿ ਅੱਜ ਮੱਸਿਆ ਦੀ ਰਾਤ ਹੈ ਅਤੇ ਉਸ ਰੂਹ ਨੇ ਧਮਕੀ ਦਿੱਤੀ ਸੀ ਕਿ ਮੱਸਿਆ ਦੀ ਰਾਤ ਤੁਹਾਡੇ ਘਰ ਦਾ ਇੱਕ ਜੀਅ ਖਤਮ ਕਰਨਾ ਹੈ। ਉਹ ਬੜੇ ਘਬਰਾਏ ਹੋਏ ਸਨ।

ਉਹਨਾਂ ਇਹ ਵੀ ਦੱਸਿਆ ਕਿ ਉਹ ਪਿਲਕਨੀ ਅਤੇ ਸਰਸਾਵਾ ਤੋਂ ਵੀ ਦੋ ਤਾਂਤ੍ਰਿਕ ਵਾਰੀ ਵਾਰੀ ਬੁਲਾ ਕੇ ਲਿਆਏ ਸਨ, ਪਰ ਇੱਕ ਨੂੰ ਆਪਣੇ ਢੋਲਕੀਆਂ ਚਿਮਟੇ ਸਿੱਧੇ ਕਰਨ ਤੋਂ ਪਹਿਲਾਂ ਹੀ ਰੂਹ ਨੇ ਕੁੱਟਣਾ ਸ਼ੁਰੂ ਕਰ ਦਿੱਤਾ ਸੀ ਅਤੇ ਉਹ ਭੱਜ ਗਿਆ, ਜਦੋਂ ਦੁਬਾਰਾ ਉਹਨੂੰ ਲੈਣ ਗਏ ਤਾਂ ਉਹਨੇ ਕਿਹਾ ਕਿ ਉਹ ਰੂਹ ਰਾਤ ਨੂੰ ਉਹਦੇ ਡੇਰੇ ਵੀ ਆਈ ਸੀ ਅਤੇ ਉਹਨੂੰ (ਤਾਂਤ੍ਰਿਕ ਨੂੰ) ਬਹੁਤ ਤੰਗ ਕਰਕੇ ਗਈ ਹੈ ; ਇਸ ਲਈ ਇਹ ਕੰਮ ਉਸ ਦੇ ਵੱਸ ਦਾ ਨਹੀਂ ਹੈ। ਦੂਸਰੇ ਤਾਂਤ੍ਰਿਕ ਨੂੰ ਵੀ ਧੂਪ ਜਗਾਉਂਦੇ ਸਮੇਂ ਲੜਕੇ ਨੇ ਉਹਦੀ ਧੌਣ ਕੱਛ ਵਿੱਚ ਲੈ ਕੇ ਸਿਰ ਵਿੱਚ ਘੁਸੰਨ ਮਾਰੇ। ਉਹ ਵੀ ਭੱਜ ਗਿਆ।

ਮੇਰੇ ਮਨ ਵਿੱਚ ਆਇਆ ਕਿ ਹੋ ਸਕਦਾ ਹੈ ਉਹ ਲੜਕਾ ਪਾਗਲ ਹੋਵੇ। ਫਿਰ ਵੀ ਹਾਲਾਤ ਵੇਖਦੇ ਹੋਏ ਮੈਂ ਛੋਟੇ ਭਰਾ ਨੂੰ ਘਰੋਂ ਬੁਲਾਇਆ ਅਤੇ ਆਪ ਉਹਨਾਂ ਨਾਲ ਚੱਲ ਪਿਆ।

ਅਸੀਂ ਠੀਕ ਨੌਂ ਵਜੇ ਉਹਨਾਂ ਦੇ ਗੇਟ ਵੜੇ ਤਾਂ ਵੇਖਿਆ ਕਿ ਕੱਛੇ, ਬੁਨੈਣ ਵਿੱਚ ਇੱਕ ਲੜਕਾ ਅਲਾਣੀ ਮੰਜੀ ਉਪਰ ਮੂਧਾ ਲੇਟਿਆ ਹੋਇਆ ਸੀ, ਉਹਦੇ ਸਿਰ ਵਾਲੇ ਪਾਸੇ ਇੱਕ ਬਰਤਨ ਵਿੱਚ ਗੋਹੇ ਧੁਖ ਰਹੇ ਸਨ। ਦੋ ਔਰਤਾਂ ਉਹਦੇ ਪਾਸ ਮੰਜੀ ਉੱਪਰ ਬੈਠੀਆਂ ਸਨ।

ਮੇਰੇ ਜਾਂਦਿਆਂ ਹੀ ਔਰਤਾਂ ਮੰਜੀ ਉੱਪਰੋਂ ਉਠ ਗਈਆਂ ਅਤੇ ਮੈਂ ਸਿਰ ਵਾਲੇ ਪਾਸਿਓਂ ਗੋਹਿਆਂ ਵਾਲਾ ਬਰਤਨ ਚੁੱਕਣ ਦਾ ਇਸ਼ਾਰਾ ਕੀਤਾ।

ਮੈਂ ਮੰਜੀ ਉੱਪਰ ਬੈਠ ਕੇ ਉਹਦੇ ਸਿਰ ਉੱਪਰ ਹੱਥ ਫੇਰ ਕੇ ਪੁੱਛਿਆ, "ਕੀ ਗੱਲ ਏ ਸੁਨੀਲ ?"

"ਮੈਨੂੰ ਨਹੀਂ ਪਤਾ !" ਉਹਨੇ ਜੋਰ ਦੀ ਬਾਂਹ ਨਾਲ ਝਟਕਾ ਮਾਰਿਆ, "ਉਹਨੂੰ ਪੁੱਛੋ ਜਿਹੜਾ ਬਾਬੇ ਨੂੰ ਲੈ ਕੇ ਆਇਆ ਸੀ, ਉਹਨੂੰ ਪੁੱਛੋ ਜਿਹੜਾ ਤਾਂਤ੍ਰਿਕ ਨੂੰ ਲੈ ਕੇ ਆਇਆ ਸੀ, ਉਹਨੂੰ ਪੁੱਛੋ ਜਿਹੜਾ ਕਹਿੰਦਾ ਸੀ ਤੇਰੀਆਂ ਲੱਤਾਂ ਤੋੜ ਦੇਣੀਆਂ ਨੇ !"

"ਕੀਹਨੇ ਕਿਹਾ ਸੀ ਤੇਰੀਆਂ ਲੱਤਾਂ ਤੋੜ ਦੇਣੀਆਂ ਨੇ ?" ਮੇਰੀ ਇਹ ਗੱਲ ਸੁਣਦਿਆਂ ਹੀ ਉਹ ਕਹਿੰਦਾ, "ਮੇਰੇ ਪਿਓ ਨੇ !"

ਉਹਦੀ ਇਸ ਗੱਲ ਤੋਂ ਬਾਅਦ ਮੈਂ ਕੋਲ ਹੀ ਖੜ੍ਹੇ ਉਹਦੇ ਪਿਓ ਨੂੰ ਥੋੜ੍ਹਾ ਬੁਰਾ ਭਲਾ ਕਿਹਾ ਤਾਂ ਲੜਕਾ ਝੱਟ ਬੋਲਿਆ, "ਮੈਂ ਨੀ ਇਲਾਜ ਕਰਵਾਉਣਾ ਕਿਸੇ ਬਾਬੇ ਤੋਂ।"

ਜਦੋਂ ਮੈਂ ਉਹਨੂੰ ਕਿਹਾ ਕਿ ਮੈਂ ਬਾਬਾ ਨਹੀਂ ਇੱਕ ਡਾਕਟਰ ਹਾਂ ਤਾਂ ਉਹਨੇ ਇੱਕ ਦਮ ਮੇਰੇ ਵੱਲ ਸਿਰ ਚੁੱਕ ਕੇ ਵੇਖਿਆ। ਮੈਂ ਦੋ ਚਾਰ ਪਿਆਰ ਦੀਆਂ ਗੱਲਾਂ ਕੀਤੀਆਂ ਅਤੇ ਉਹਨੂੰ ਉਠਾਕੇ ਅੰਦਰ ਕਮਰੇ ਵਿੱਚ ਲੈ ਗਿਆ। ਮੈਂ ਕਮਰੇ ਦਾ ਦਰਵਾਜ਼ਾ ਬੰਦ ਹੀ ਕਰਨ ਲੱਗਾ ਸਾਂ ਕਿ ਉਹਦਾ ਭਰਾ ਭੱਜਾ ਆਇਆ, "ਬਾਊ ਜੀ, ਇਹ ਕੁੱਟਦਾ ਬਹੁਤ ਏ।"

ਮੈਂ ਉਹਨੂੰ ਸਮਝਾ ਕੇ ਬਾਹਰ ਭੇਜ ਦਿੱਤਾ ਅਤੇ ਆਪ ਸੁਨੀਲ ਨਾਲ ਅੰਦਰ ਬੈਠ ਗਿਆ।

ਸੁਨੀਲ ਨੇ ਮੈਨੂੰ ਦੱਸਿਆ ਕਿ ਉਹ ਤਿੰਨ ਭਰਾ ਹਨ ; ਪਹਿਲਾਂ ਉਹ ਪਾਨੀਪਤ ਸੁਨਾਰ ਦੀ ਦੁਕਾਨ ਕਰਦਾ ਸੀ ਅਤੇ ਪਿਓ ਖਰਾਦ ਦਾ ਕੰਮ ਕਰਦਾ ਸੀ, ਪਰ ਘਰ ਦਿਆਂ ਨੇ ਕੁਝ ਦਿਨ ਪਹਿਲਾਂ



ਇੱਕ ਦਮ ਸਾਰਾ ਕੰਮ ਠੱਪ ਕਰਕੇ ਰਾਤੋ ਰਾਤ ਆਪਣੀ ਵਧੀਆ ਬਣੀ ਕੋਠੀ 'ਚੋਂ ਸਮਾਨ ਕੱਢਿਆ ਅਤੇ ਯਮੁਨਾਨਗਰ ਆ ਕੇ ਕਬਰਸਤਾਨ ਦੇ ਸਾਹਮਣੇ ਬਣੇ ਕਿਰਾਏ ਦੇ ਮਕਾਨ ਵਿੱਚ ਰਹਿਣ ਲੱਗੇ ; ਉਹਦੇ ਬਾਰ ਬਾਰ ਪੁੱਛਣ 'ਤੇ ਵੀ ਘਰ ਦਿਆਂ ਨੇ ਇੰਜ ਕਰਨ ਦਾ ਕੋਈ ਕਾਰਨ ਨਾ ਦੱਸਿਆ। ਇਥੇ ਆ ਕੇ ਉਸਨੂੰ ਪਾਖਾਨੇ ਵਿੱਚ ਖੂਨ ਆਉਣ ਲੱਗ ਪਿਆ। ਉਹਦੇ ਘਰਦਿਆਂ ਨੇ ਡਾਕਟਰੀ ਇਲਾਜ ਦੀ ਬਜਾਏ ਤਾਂਤ੍ਰਿਕ ਇਲਾਜ ਸ਼ੁਰੂ ਕਰ ਦਿੱਤਾ; ਕਿਉਂਕਿ ਉਹਨਾਂ ਦੇ ਗੁਆਂਢੀਆਂ ਨੇ ਦੱਸਿਆ ਸੀ ਕਿ ਇਸ ਮਕਾਨ ਵਿੱਚ ਇੱਕ ਕੰਵਾਰੀ ਲੜਕੀ ਨੇ ਆਤਮ ਹੱਤਿਆ ਕੀਤੀ ਸੀ, ਜਿਸ ਨੂੰ ਬੱਚਾ ਹੋਣ ਵਾਲਾ ਸੀ, ਇਸ ਕਰਕੇ ਉਹ ਕੰਵਾਰੇ ਲੜਕਿਆਂ ਨੂੰ ਤੰਗ ਕਰਦੀ ਹੈ। ਬੱਸ ਤਾਂਤ੍ਰਿਕ ਇਲਾਜ ਸ਼ੁਰੂ ਹੋਣ ਦੀ ਦੇਰ ਸੀ ਕਿ ਉਹਨੂੰ ਰਾਤ ਸਮੇਂ ਛੱਤ 'ਤੇ ਬੈਠਿਆਂ ਇਹ ਵਹਿਮ ਹੋ ਗਿਆ ਕਿ ਸਾਹਮਣੇ ਕਬਰਸਤਾਨ ਵਿੱਚ ਇੱਕ ਲੜਕੀ ਘੁੰਮ ਰਹੀ ਹੈ, ਜੋ ਉਹਦੇ ਵੱਲ ਆ ਰਹੀ ਹੈ। ਬੱਸ ਫਿਰ ਕੀ ਸੀ। ਉਹ ਲੜਕੀ ਦੀ ਅਵਾਜ਼ ਵਿੱਚ ਬੋਲਣ ਲੱਗਾ ਅਤੇ ਕਈ ਤਰ੍ਹਾਂ ਦੀਆਂ ਹਰਕਤਾਂ ਕਰਨ ਲੱਗਾ।

**ਅਸਲ ਕਾਰਨ :–** ਅਸਲ ਕਾਰਨ ਇਹ ਸੀ ਕਿ ਇਹ ਇੱਕ ਚੰਗਾ ਖਾਂਦਾ ਪੀਂਦਾ ਪਰਿਵਾਰ ਸੀ। ਸ਼ਹਿਰ ਵਿੱਚ ਸਰਾਫ਼ ਦੀ ਦੁਕਾਨ ਸੀ ਅਤੇ ਪਿਓ ਖਰਾਦ ਦਾ ਕੰਮ ਕਰਦਾ ਸੀ ਦੋ ਭਰਾ ਸੋਨਾ ਵੇਚਣ ਖਰੀਦਣ ਦਾ ਕੰਮ ਸ਼ਹਿਰੋਂ ਸ਼ਹਿਰ ਕਰਦੇ ਸਨ; ਵੱਡੇ ਭਰਾ ਨੇ ਇਕ ਵਿਅਕਤੀ ਤੋਂ ਕਾਫ਼ੀ ਮਾਤਰਾ ਵਿੱਚ ਸੋਨਾ ਖਰੀਦਿਆ, ਪਰ ਉਹ ਵਿਅਕਤੀ ਬਾਅਦ ਵਿੱਚ ਚੋਰੀ ਦੇ ਕੇਸ ਵਿੱਚ ਫੜਿਆ ਗਿਆ, ਬੱਸ ਇਸੇ ਡਰ ਤੋਂ ਹੀ ਇਨ੍ਹਾਂ ਰਾਤੋ ਰਾਤ ਸ਼ਹਿਰ ਛੱਡ ਦਿੱਤਾ।

ਇੱਥੇ ਪਾਣੀ ਦੇ ਫਰਕ ਕਾਰਨ ਛੋਟੇ ਲੜਕੇ ਨੂੰ ਪਾਖਾਨੇ ਵਿੱਚ ਖੂਨ ਆਉਣਾ ਸ਼ੁਰੂ ਹੋ ਗਿਆ। ਘਰ ਦੇ ਧਾਗੇ ਤਾਵੀਜ਼ਾਂ ਦੇ ਚੱਕਰ ਵਿੱਚ ਪੈ ਗਏ ਅਤੇ ਜਦੋਂ ਵੀ ਲੜਕਾ ਪਾਖਾਨੇ ਵਾਸਤੇ ਜਾਂਦਾ ਤਾਂ ਘਰ ਦਾ ਕੋਈ ਨਾ ਕੋਈ ਜੀਅ ਉਹਦੇ ਮਗਰ ਜਾਂਦਾ ਤਾਂ ਕਿ ਵੇਖ ਸਕੇ ਕਿ ਧਾਗੇ ਦਾ ਅਸਰ ਹੋਣ ਨਾਲ ਖੂਨ ਬੰਦ ਹੋ ਗਿਆ ਹੈ ਜਾਂ ਨਹੀਂ। ਉਹਨਾਂ ਸੋਚਿਆ ਕਿ ਸ਼ਾਇਦ ਲੜਕਾ ਝੂਠ ਬੋਲ ਦੇਵੇ। ਇਸ ਗੱਲੋਂ ਦੁਖੀ ਹੋ ਕੇ ਲੜਕੇ ਨੇ ਖਾਣਾ-ਪੀਣਾ ਬੰਦ ਕਰ ਦਿੱਤਾ ਤਾਂ ਕਿ ਉਸਨੂੰ ਪਾਖਾਨਾ ਘੱਟ ਆਵੇ ਅਤੇ ਸ਼ਰਮਿੰਦਗੀ ਦਾ ਸਾਹਮਣਾ ਨਾ ਕਰਨਾ ਪਵੇ।

ਹੌਲੀ ਹੌਲੀ ਘਰ ਵਾਲੇ ਹੋਰ ਵੀ ਪੱਕੇ ਹੋ ਗਏ ਅਤੇ ਗੱਲ ਤਾਂਤ੍ਰਿਕਾਂ ਕੋਲ ਪਹੁੰਚ ਗਈ।

ਆਖਰ ਮੈਂ ਲੜਕੇ ਨੂੰ ਪੂਰੇ ਵਿਸ਼ਵਾਸ ਵਿੱਚ ਲੈ ਕੇ ਅਗਲੇ ਦਿਨ ਬਵਾਸੀਰ ਦੀ ਦਵਾਈ ਲੈ ਕੇ ਆਉਣ ਦਾ ਵਾਅਦਾ ਕਰਕੇ ਉਹਦੇ ਕੋਲੋਂ ਖਾਣਾ ਖਾਣ ਦਾ ਵਾਅਦਾ ਲੈ ਕੇ ਘਰ ਵਾਲਿਆਂ ਨੂੰ ਸਮਝਾਇਆ ਕਿ ਇਹਨੂੰ ਤੰਗ ਨਾ ਕਰਨ ਅਤੇ ਇਹਦੇ ਕੋਲੋਂ ਡਰਨ ਦੀ ਬਜਾਏ ਇਹਨਾਂ ਨਾਲ ਪਿਆਰ ਨਾਲ ਪੇਸ਼ ਆਉਣ।

ਦੂਜੇ ਦਿਨ ਮੈਂ ਦਵਾਈ ਲੈ ਕੇ ਗਿਆ ਤਾਂ ਉਹਦਾ ਭਰਾ ਕਹਿ ਰਿਹਾ ਸੀ, "ਅਸਲ ਵਿੱਚ ਉਸ ਕੁੜੀ ਦੀ ਰੂਹ ਪਿਆਰ ਦੀ ਭੁੱਖੀ ਸੀ; ਅਸੀਂ ਪਿਆਰ ਨਾਲ ਗੱਲਾਂ ਕੀਤੀਆਂ ਇਸ ਲਈ ਉਹਨੇ ਸਾਨੂੰ ਕੁਝ ਨਹੀਂ ਕਿਹਾ।"

ਤਿੰਨ ਦਿਨ ਦੀ ਦਵਾਈ ਤੋਂ ਬਾਅਦ ਲੜਕਾ ਬਿਲਕੁਲ ਠੀਕ ਸੀ। ਜਦੋਂ ਮੈਂ ਸਾਰੀ ਅਸਲੀਅਤ ਉਹਦੇ ਘਰ ਦਿਆਂ ਨੂੰ ਦੱਸੀ ਤਾਂ ਉਹ ਬੜੇ ਸ਼ਰਮਿੰਦਾ ਹੋਏ।

o+++++++++++o

## ਗਊਦਾਨ ਤੋਂ ਨੇਤਰਦਾਨ ਨੂੰ ਪਹਿਲ

ਸ੍ਰੀ ਪੂਰਨ ਚੰਦ ਜਦੋਂ ਜੀਵਨ ਯਾਤਰਾ ਦੇ ਅੰਤਮ ਪੜਾਅ ਵਿੱਚ ਸਨ ਤਾਂ ਉਨ੍ਹਾਂ ਦੇ ਘਰ ਵਾਲਿਆਂ ਨੇ ਉਨ੍ਹਾਂ ਨੂੰ ਗਊਦਾਨ ਕਰਨ ਲਈ ਕਿਹਾ ਪਰ ਸ੍ਰੀ ਪੂਰਨ ਚੰਦ ਨੇ ਇਸ ਤੋਂ ਪਹਿਲਾਂ ਨੇਤਰਦਾਨ ਦੀ ਇੱਛਾ ਪ੍ਰਗਟਾਈ। ਉਨ੍ਹਾਂ ਕਿਹਾ ਕਿ ਮਰਨ ਪਿੱਛੋਂ ਮੇਰੀਆਂ ਅੱਖਾਂ ਜਰੂਰ ਦਾਨ ਕੀਤੀਆਂ ਜਾਣ। 30 ਅਪ੍ਰੈਲ ਨੂੰ 8:15 ਵਜੇ ਉਨ੍ਹਾਂ ਨੇ ਆਖਰੀ ਸਾਹ ਲਿਆ ਤਾਂ ਉਨ੍ਹਾਂ ਦੀ ਇੱਛਾ ਅੰਨੁਸਾਰ ਲਾਇਨਜ਼ ਆਈ ਕੇਅਰ ਸੈਂਟਰ ਨੂੰ ਤੁਰੰਤ ਸੂਚਿਤ ਕੀਤਾ ਗਿਆ। ਡਾ. ਆਰ. ਕੇ. ਮਹਿਤਾ ਨੇ ਦੇਰ ਰਾਤ ਦੋ ਵਿਅਕਤੀਆਂ ਬਾਲ ਮੁਕੰਦ ਸ਼ਰਮਾ (ਜੈਤੋ) ਤੇ ਸੁੰਦਰ ਸਿੰਘ (ਸੂਰਘੁਰੀ) ਨੂੰ ਰੌਸ਼ਨੀ ਦੀਆਂ ਕਿਰਨਾਂ ਪ੍ਰਦਾਨ ਕੀਤੀਆਂ। ਸ੍ਰੀ ਪੂਰਨ ਚੰਦ ਮਿੱਤਲ ਬਾਘਾ ਪੁਰਾਣਾ ਦੀ ਉਘੀ ਸਮਾਜ ਸੇਵੀ ਸੰਸਥਾ ਲਾਇਨਜ਼ ਕਲੱਬ ਦੇ ਸਰਗਰਮ ਮੈਂਬਰ ਸ੍ਰੀ ਭਗਵੰਤ ਰਾਏ ਮਿੱਤਲ ਦੇ ਪਿਤਾ ਸਨ। ਸ੍ਰੀ ਪੂਰਨ ਚੰਦ ਮਿੱਤਲ ਦੀ ਨੇਤਰਦਾਨ ਕਰਨ ਦੀ ਆਖਰੀ ਇੱਛਾ ਇਹ ਜਾਹਰ ਕਰਦੀ ਹੈ ਕਿ ਉਹਨਾਂ ਦੇ ਸਪੁੱਤਰ ਸ੍ਰੀ ਭਗਵੰਤ ਰਾਏ ਮਿੱਤਲ ਨੂੰ ਸਮਾਜ ਸੇਵਾ ਦੇ ਕੰਮ ਵਿੱਚ ਉਤਰਣ ਲਈ ਯੋਗ ਅਗਵਾਈ ਉਹਨਾਂ ਦੇ ਪਿਤਾ ਸ੍ਰੀ ਪੂਰਨ ਚੰਦ ਮਿੱਤਲ ਵੱਲੋਂ ਹੀ ਮਿਲੀ, ਅਸੀਂ ਜਿੱਥੇ ਉਸ ਮਹਾਨ ਆਤਮਾ ਦੇ ਮਹਾਨ ਵਿਚਾਰਾਂ ਅੱਗੇ ਸਿਰ ਝੁਕਾਉਂਦੇ ਹਾਂ, ਉਥੇ ਮਹਾਨ ਵਿਚਾਰਾਂ ਵਾਲੇ ਵਿਅਕਤੀ ਦੇ ਵਿਛੋੜੇ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ।

*(ਸ੍ਰੋਮਾ : ਸਾਡਾ ਦੇਸ਼)*

## ਕਵਿਤਾਵਾਂ

### ਨਵੇਂ ਯੁੱਗ ਦਾ ਬੱਚਾ

*ਕਰਮ ਸਿੰਘ 'ਜ਼ਖਮੀ'*

ਨਵੇਂ ਯੁੱਗ ਦਾ ਮੈਂ ਹਾਂ ਬੱਚਾ
ਬਿਲਕੁਲ ਨਾ ਕੰਨਾਂ ਦਾ ਕੱਚਾ
ਪਰਖ ਸੋਚਕੇ ਮੰਨਾਂ ਗੱਲ
ਹਰ ਉਲਝਣ ਦਾ ਲੱਭਾਂ ਹੱਲ
ਭੂਤ-ਪ੍ਰੇਤ ਤੇ ਜਾਦੂ-ਟੂਣੇ
ਮੰਨਦੇ ਲੋਕੀ ਅਕਲ ਵਿਹੂਣੇ
ਕਰਮ ਜਾਲ ਦਾ ਗੋਰਖ ਧੰਦਾ
ਕੱਖੋਂ ਹੌਲਾ ਕਰਤਾ ਬੰਦਾ
ਭੱਜ ਘਰਾਂ ਤੋਂ ਸਾਧ ਬਣੇ ਨੇ
ਚੇਲੇ ਪਾਲੇ ਜਣੇ ਖਣੇ ਨੇ
ਕਿਰਤੀ-ਕਾਮੇ ਭੁੱਖੇ ਮਰਦੇ
ਵਿਹਲੜ ਬਾਬੇ ਮੌਜਾਂ ਕਰਦੇ
ਆਪਣੀ ਕਿਸਮਤ ਆਪ ਘੜੂੰਗਾ
ਮੈਂ ਰੱਬ ਦੇ ਵੀ ਨਾਲ ਲੜੂੰਗਾ
ਤਰਕ ਨਾਲ ਜੋ 'ਜ਼ਖਮੀ' ਸੋਚਣ
ਅੰਧ ਵਿਸ਼ਵਾਸ ਦੀ ਫੱਟੀ ਪੋਚਣ

---

### ਤਰਕਸ਼ੀਲ-ਓ-ਵਾਚ

*ਦਰਸ਼ਨ ਸਿੰਘ ਚੰਬਲ*

ਭੋਲੀ ਭਾਲੀ ਜਨਤਾ ਜਾਣ ਲੁੱਟੀ,
ਕਰਕੇ ਹੱਥਾਂ ਦਾ ਹੇਰ-ਫੇਰ ਮੀਆਂ।
ਧਾਗੇ-ਤਵੀਤ ਤੇ ਅੰਧਵਿਸ਼ਵਾਸਾਂ,
ਪਾਇਆ ਚਾਰੇ ਪਾਸੇ ਹਨੇਰ ਮੀਆਂ।
ਦੁੱਧ ਕਦੀ ਪਿਆਉਣ ਮੂਰਤੀਆਂ ਨੂੰ
ਕਿੱਸੇ ਛਪਦੇ ਨਿੱਤ ਸਵੇਰ ਮੀਆਂ।
ਕਈ ਚੌਂਕੀਆਂ ਫਿਰਨ ਭਰਦੇ,
ਰਗੜਨ ਮੱਥੇ ਮਿੱਟੀ ਦੇ ਢੇਰ ਮੀਆਂ।
ਪਖੰਡ ਕਰੇ ਬਹੁਤੇ ਜਵਾਨ ਬੀਬੀ,
ਲੈਂਦਾ ਕਾਮ ਅਸਲ ਵਿੱਚ ਘੇਰ ਮੀਆਂ।
ਦਿੱਲੀ ਵਿੱਚ ਬੈਠਾ ਤਾਂਤਰਿਕ ਸਵਾਮੀ
ਲੀਡਰ ਕਈ ਫਸੇ ਉਹਦੇ ਘੇਰ ਮੀਆਂ।
ਤਰਕਸ਼ੀਲ ਭੰਨਣ ਰੋਜ਼ ਭਾਂਡਾ,
ਖੇਡ ਦਿੰਦੇ ਝੱਟ ਖਲੇਰ ਮੀਆਂ।
ਭੂਤ-ਪ੍ਰੇਤ ਦਾ ਲਾਹੁਣ ਸਾਇਆ,
ਝੱਟ ਠੀਕ, ਨਾ ਲਗਦੀ ਦੇਰ ਮੀਆਂ।
ਸੋਚ ਨਰੋਈ ਤੇ ਬਣੇ ਸਾਇੰਟੇਫ਼ਿਕ,
ਰਹੋ ਬਣਕੇ ਸਦਾ ਦਲੇਰ ਮੀਆਂ।
'ਚੰਬਲ' ਬੰਦਾ ਹੀ ਕਰੇ ਕਰਤੂਤਾਂ,
ਰੱਬ ਨਹੀ ਜੇ ਕਦੀ ਠਗੇਰ ਮੀਆਂ।

---

### ਗੀਤ

*ਬਲਦੇਵ ਜਲਾਲ*

ਧੀ : ਮੈਂ ਨੀ ਜਾਣਾ ਸਹੁਰੇ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ ਸਹੁਰੇ ਧੀਏ, ਕਿਉਂ ਨੀ ਜਾਣਾ ਸਹੁਰੇ ?
ਧੀ : ਸਹੁਰਾ ਮੇਰਾ ਚੇਲਾ ਬਾਪੂ, ਲਾਏ ਵੀਰਵਾਰ ਨੂੰ ਮੇਲਾ ਬਾਪੂ,
ਬਾਕੀ ਦਿਨ ਰਹੇ ਵੇਹਲਾ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਸੱਸ ਮੇਰੀ ਦੇ ਮੁੱਛਾਂ ਬਾਪੂ, ਰੋਜ਼ ਦੇਵੇ ਉਹ ਪੁੱਛਾਂ ਬਾਪੂ,
ਮੈਨੂੰ ਆਵੇ ਗੁੱਸਾ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਦਿਓਰ ਮੇਰਾ ਵੀ ਭੰਗੀ ਬਾਪੂ, ਲਿਆਵੇ ਸਾਧ ਪਖੰਡੀ ਬਾਪੂ,
ਮੈਂ ਤੇਰੇ ਘਰ ਹੀ ਚੰਗੀ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਨਣਦ ਮੇਰੀ ਉਹ ਭੇਡ ਏ ਬਾਪੂ, ਰੋਜ਼ ਰਾਤ ਨੂੰ ਖੇਡੇ ਬਾਪੂ,
ਉਹਨੂੰ ਡਰਾਉਣ ਛਲੇਡੇ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਘਰ ਵਾਲਾ ਵੀ 'ਸਿਆਣਾ' ਬਾਪੂ,ਅੱਖੋਂ ਵੀ ਉਹ ਕਾਣਾ ਬਾਪੂ,
ਮੈਂ ਜਾਣਾ ਉਹਦੇ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਤਰਕਸ਼ੀਲ ਮੈਂ ਬਣਨਾ ਬਾਪੂ, ਸਾਧਾਂ ਦੇ ਨਾਲ ਲੜਨਾ ਬਾਪੂ,
ਮੈਂ ਬੰਦਿਆਂ ਵਿੱਚ ਖੜ੍ਹਨਾ ਬਾਪੂ, ਮੈਂ ਨੀ ਜਾਣਾ ਸਹੁਰੇ।
ਪਿਓ : ਕਿਉਂ ਨੀ ਜਾਣਾ.................................................।
ਧੀ : ਤਰਕਸ਼ੀਲ ਨੂੰ ਵਿਆਹਦੇ ਬਾਪੂ, ਸਾਡੇ ਯੱਭ ਮੁਕਾਦੇ ਬਾਪੂ,
ਮੈਨੂੰ ਸੁੱਖ ਵਿੱਚ ਪਾਦੇ ਬਾਪੂ, ਖੁਸ਼ੀ-ਖੁਸ਼ੀ ਜਾਊਂ ਸਹੁਰੇ ਬਾਪੂ
ਖੁਸ਼ੀ ਖੁਸ਼ੀ ਸਹੁਰੇ।
ਪਿਉ : ਬੜੀ ਖੁਸ਼ੀ ਜਾ ਸਹੁਰੇ ਧੀਏ, ਬੜੀ ਖੁਸ਼ੀ ਜਾ ਸਹੁਰੇ।
ਧੀ : ਖੁਸ਼ੀ ਖੁਸ਼ੀ.................................................।

---





## ਧਾਰਮਿਕ ਯਾਤਰਾ

*ਅਵਤਾਰ ਗੋਂਦਾਰਾ*

ਜ਼ਿੰਦਗੀ ਇੱਕ ਜੀਵ ਵਿਗਿਆਨਕ ਯਾਤਰਾ ਹੈ, ਜੋ ਜਨਮ ਅਤੇ ਮੌਤ ਦਰਮਿਆਨ ਲਗਾਤਾਰ ਗਤੀਸ਼ੀਲ ਰਹਿੰਦੀ ਹੈ। ਇਹ ਯਾਤਰਾ ਸਾਰੇ ਜਿਉਂਦੇ ਪ੍ਰਾਣੀ ਕਰਦੇ ਹਨ। ਪਰ ਮਨੁੱਖ ਇੱਕ ਸਮਾਜਿਕ ਪ੍ਰਾਣੀ ਹੋਣ ਕਰਕੇ ਹੋਰ ਵੀ ਕਈ ਕਿਸਮ ਦੀਆਂ ਬਹੁ ਪਰਤੀ ਅਤੇ ਬਹੁ ਦਿਸ਼ਾਵੀ ਯਾਤਰਾਵਾਂ ਕਰਦਾ ਹੈ। ਮਨੁੱਖ ਦੀ ਯਾਤਰਾ ਸਿੱਧੀ ਸਪਾਟ ਨਹੀਂ। ਇਹ ਵਲ ਵਲੇਵਿਆਂ ਵਾਲੀ ਹੈ। ਇਸਦੇ ਆਪਣੇ ਕੁਝ ਮਨੋਰਥ ਹੁੰਦੇ ਹਨ। ਘਰੋਂ ਤੁਰਿਆ ਬੰਦਾ ਇਹਨਾਂ ਦਾ ਖਿੱਚਿਆ, ਭੱਜਿਆ ਫਿਰਦਾ ਹੈ। ਉਹ ਪਹਾੜਾਂ ਦੀ ਸੈਰ, ਇਤਿਹਾਸਕ ਥਾਵਾਂ ਅਤੇ ਖੰਡਰ ਹੋਏ ਸ਼ਹਿਰਾਂ ਵਿੱਚ ਗੇੜੇ ਮਾਰਦਾ ਹੈ।

ਯਾਤਰਾਵਾਂ 'ਚੋਂ ਇੱਕ ਵੰਨਗੀ ਧਾਰਮਿਕ ਯਾਤਰਾ ਦੀ ਹੈ, ਜੋ ਭਰਮ ਅਤੇ ਅੰਧਵਿਸ਼ਵਾਸ ਤੋਂ ਪ੍ਰੇਰਿਤ ਹੁੰਦੀ ਹੈ। ਇਸ ਯਾਤਰਾ ਦਾ ਮਨੋਰਥ ਕੁਦਰਤ ਦੀ ਬਹੁ ਰੰਗਤਾ ਨੂੰ ਦੇਖਣਾ ਅਤੇ ਮਾਨਣਾ ਨਹੀਂ ਹੁੰਦਾ, ਸਗੋਂ ਕਿਸੇ ਮਿੱਥਕ ਇਸ਼ਟ ਦੇ ਬੂਹੇ ਤੇ ਨੱਕ ਰਗੜ ਕੇ ਕੋਈ ਮਨੋਕਾਮਨਾ ਪੂਰੀ ਕਰਨਾ ਹੁੰਦਾ ਹੈ। ਇਸ ਹਿਸਾਬ ਨਾਲ ਧਾਰਮਿਕ ਯਾਤਰੀ ਜਾਹਰਾ ਅਤੇ ਲੁਕਵੀਆਂ ਲਾਲਸਾਵਾਂ ਨਾਲ ਭਰੇ ਹੁੰਦੇ ਹਨ। ਬੱਚੇ ਦੀ ਲਾਲਸਾ, ਵਿਆਹ ਦੀ ਲਾਲਸਾ, ਆਰਥਿਕ ਲਾਭਾਂ ਦੀ ਲਾਲਸਾ, ਸਿਆਸਤ ਵਿੱਚ ਕਾਮਯਾਬ ਹੋਣ ਦੀ ਲਾਲਸਾ, ਘਰ ਵਿੱਚ ਸ਼ਾਂਤੀ ਤੇ ਵਾਧੇ ਦੀ ਲਾਲਸਾ ਅਤੇ ਲਾਲਸਾਵਾਂ ਦੀ ਲਾਲਸਾ ਕਿ ਮਰਨ ਉਪਰੰਤ ਸਵਰਗ ਵਿੱਚ ਜਾਣ ਦੇ ਰਸਤੇ ਖੁੱਲ੍ਹ ਜਾਣ। ਵੱਖ ਵੱਖ ਧਰਮਾਂ ਦੇ ਆਗੂਆਂ ਨੇ ਆਪਣੇ ਆਪਣੇ ਪੈਰੋਕਾਰਾਂ ਲਈ ਧਾਰਮਿਕ ਅਸਥਾਨ ਟਿਕ ਦਿੱਤੇ ਹਨ। ਲੋਕ ਵਹੀਰਾਂ ਘੱਤੀ ਅਜੋਕੇ ਸਮਾਜ ਪ੍ਰਬੰਧ ਵਿੱਚ ਪੂਰੀਆਂ ਨਾ ਹੋ ਸਕਣ ਵਾਲੀਆਂ ਇੱਛਾਵਾਂ ਦੇ ਸਤਾਏ ਇਹਨਾਂ ਵੱਲ ਭੱਜਦੇ ਹਨ। ਬੱਝਵਾਂ ਕਿਰਾਇਆ ਲੈਕੇ ਗੇੜਾ ਕਢਵਾਉਣ ਲਈ ਟਰਾਂਸਪੋਰਟਰਾਂ ਨੂੰ ਮੌਜ ਲੱਗ ਜਾਂਦੀ ਹੈ। ਦੁਕਾਨਦਾਰਾਂ ਦੀ ਦੁਕਾਨਦਾਰੀ ਚਲਦੀ ਹੈ, ਅਤੇ ਪੈਰੋਕਾਰ ਛਿੱਲ ਲਵ੍ਹਾ ਕੇ ਆਉਂਦੇ ਹਨ ਅਤੇ ਉਹਨਾਂ ਦੇ ਮਨਾਂ ਵਿੱਚ ਹੁੰਦੀ ਹੈ, ਝੂਠੀ ਅਤੇ ਛਲਾਵੇ ਭਰੀ ਤਸੱਲੀ। ਕੋਈ ਪੈਰੋਕਾਰ ਜਾਨ ਗੁਆ ਕੇ ਮੁੜਦਾ ਹੈ, ਇਹ ਹਰਦੁਆਰ ਵਿੱਚ ਵਾਪਰਦਾ ਹੈ, ਇਹ ਹੇਮਕੁੰਡ ਜਾਂਦਿਆਂ ਵਾਪਰਦਾ ਹੈ। ਇਹ ਮੱਕੇ ਤੇ ਮਦੀਨੇ ਵਿੱਚ ਵਾਪਰਦਾ ਹੈ, ਪਰ ਪੈਰੋਕਾਰਾਂ ਦੀਆਂ ਵਹੀਰਾਂ ਨਹੀਂ ਮੁੱਕਦੀਆਂ। ਕਿਉਂਕਿ ਇਹਨਾਂ ਨੂੰ ਇਵੇਂ ਹੀ ਲਗਾਤਾਰ ਪ੍ਰਚਾਰ ਨਾਲ ਜਚਾਇਆ ਜਾਂਦਾ ਹੈ। ਦੁੱਖ ਦੀ ਗੱਲ ਇਹ ਹੈ ਕਿ ਇਹਨਾਂ ਯਾਤਰਾਵਾਂ ਦੌਰਾਨ ਹੋਈ ਮੌਤ ਸੁਭਾਗੀ ਗਿਣੀ ਜਾਂਦੀ ਹੈ। ਇਸ ਵਰਤਾਰੇ ਦਾ ਇੱਕ ਲੰਮਾ ਇਤਿਹਾਸਕ ਪਿਛੋਕੜ ਹੈ। ਪਿਛਲੇ ਦਿਨੀਂ ਅਮਰਨਾਥ ਦੀ ਯਾਤਰਾ ਚਰਚਾ ਦਾ ਵਿਸ਼ਾ ਰਹੀ। ਸੈਂਕੜੇ ਬੰਦੇ ਮਰੇ ਅਤੇ ਦੇਵਗੌੜਾ ਸਰਕਾਰ ਨੇ ਲੱਖਾਂ ਰੁਪਏ ਸਰਕਾਰੀ ਖਜ਼ਾਨੇ ਵਿੱਚੋਂ ਦਿੱਤੇ। ਇਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਫਿਰਕੂ ਦੰਗਿਆਂ ਵਿੱਚ ਮਾਰੇ ਗਏ ਲੋਕਾਂ ਦਾ ਮੁਆਵਜ਼ਾ ਹਾਲੇ ਤੱਕ ਨਹੀਂ ਦਿੱਤਾ ਗਿਆ। ਪਰ ਧਾਰਮਿਕ ਯਾਤਰਾ ਵਿੱਚ ਅੰਧਵਿਸ਼ਵਾਸ ਤੇ ਆਂਚ ਕਿਉਂ ਆਉਣ ਦਿੱਤੀ ਜਾਵੇ। ਇਸ ਯਾਤਰਾ ਵਿੱਚ ਉਹ ਵੀ ਸ਼ਾਮਲ ਹਨ, ਜੋ ਸਿਹਤ ਅਤੇ ਉਮਰ ਪੱਖੋਂ ਸਫ਼ਰ ਕਰਨ ਦੇ ਕਾਬਲ ਨਹੀਂ ਸਨ, ਪਰ ਜੀਵਨ ਸਫ਼ਲ ਕਰਨ ਦੀ ਲਾਲਸਾ, ਸਵਰਗ ਜਾਣ ਦੀ ਲਾਲਸਾ, ਘਰੇ ਕਿੱਥੇ ਬੈਠਣ ਦਿੰਦੀ ਹੈ। ਪ੍ਰਚਾਰ ਮੀਡੀਆ ਅਤੇ ਸੰਤਾਂ ਪੁਜਾਰੀਆਂ ਵਲੋਂ ਹਫ਼ਤਾਵਾਰੀ ਸਤਸੰਗ ਪੈਰੋਕਾਰਾਂ ਦੇ ਮਨਾਂ ਨੂੰ ਸੰਗਲਾਂ ਵਿੱਚ ਜਕੜ ਰਹੇ ਹਨ, ਅਤੇ ਉਹਨਾਂ ਦੀ ਸੱਚ ਨਾਲ ਸਿੱਧਾ ਸਾਹਮਣਾ ਕਰਨ ਅਤੇ ਨਿਰਣੇਈ ਸ਼ਕਤੀ ਨੂੰ ਖੁੰਢੀ ਕਰੀ ਜਾਂਦੀ ਹਨ। ਇਹਨਾਂ ਯਾਤਰਾਵਾਂ ਉਤੇ ਅਸੀਮ ਮਨੁੱਖੀ ਅਤੇ ਆਰਥਿਕ ਸ਼ਕਤੀ ਅਜਾਈਂ ਨਸ਼ਟ ਹੋ ਜਾਂਦੀ ਹੈ, ਅਤੇ ਇਹਨਾਂ ਦੀ ਵਿਅਰਥਤਾ ਨੂੰ ਸਮਝਣ ਵਾਲੇ ਮੂਕ ਦਰਸ਼ਨ ਬਣੇ ਰਹਿੰਦੇ ਹਨ। ਕਿਸੇ ਨੂੰ ਵੋਟਾਂ ਦਾ ਫਿਕਰ ਹੈ, ਕੋਈ ਪਰਿਵਾਰ ਦੇ ਮੈਂਬਰ ਨੂੰ ਖੁਸ਼ ਕਰਨ ਲਈ ਜਾਂਦਾ ਹੈ, ਅਤੇ ਕੋਈ ਰਿਸ਼ਤੇਦਾਰਾਂ ਦੇ ਕਹੇ ਕਹਾਏ। ਕੀ ਧਾਰਮਿਕ ਯਾਤਰਾਵਾਂ ਅਤੇ ਸਤਸੰਗਾਂ ਵਿੱਚ ਹਜਾਰਾਂ ਲੱਖਾਂ ਬੰਦਿਆਂ ਦੀ ਹਾਜ਼ਰੀ ਨਿਰੋਲ ਧਾਰਮਿਕ ਹੁੰਦੀ ਹੈ ? ਇਸ ਵਿੱਚ ਰੋਜ਼ ਦੀ ਅਕਾਊ ਜ਼ਿੰਦਗੀ, ਦੋਸਤਾਂ ਸਹੇਲੀਆਂ ਨਾਲ ਇਕੱਠੇ ਕੁਝ ਪਲ ਮਾਨਣ ਦੀ ਇੱਛਾ ਵਰਗੇ ਸੱਭਿਆਚਾਰਕ/ਮਨੋਵਿਗਿਆਨਕ ਕਾਰਨ ਵੀ ਹੁੰਦੇ ਹਨ। ਵਿਗਿਆਨ ਸੋਚ ਵਾਲੇ ਸਮਾਜਕ ਵਿਗਿਆਨੀਆਂ ਅਤੇ ਕਰਮਯੋਗੀਆਂ ਸਾਹਮਣੇ ਇਹ ਇੱਕ ਚਨੌਤੀ ਅਤੇ ਸਵਾਲ ਹੈ ਕਿ ਉਹ ਇਹਨਾਂ ਪੈਰੋਕਾਰਾਂ ਦੀਆਂ ਇਨ੍ਹਾਂ ਇੱਛਾਵਾਂ ਦੀ ਪੂਰਤੀ ਲਈ ਬਰਾਬਰ ਥੜ੍ਹੇ ਮੁਹੱਈਆਂ ਕਰਨ। ਜਿਥੇ ਬੱਚੇ, ਬੁੱਢੇ, ਨੌਜਵਾਨ ਅਤੇ ਔਰਤਾਂ ਦੇ ਕਾਫ਼ਲੇ ਕਿਸੇ ਸਾਰਥਕ ਅਤੇ ਮਨੋਰਥ ਭਰੇ ਮਨੁੱਖੀ ਸਾਥ ਨੂੰ ਮਾਣ ਸਕਣ। ਸਰਕਾਰੀ ਅਤੇ ਨਿੱਜੀ ਮੀਡੀਆ ਨੂੰ, ਸੌੜੇ ਹਿਤਾਂ ਤੋਂ ਉਪਰ ਉੱਠ ਕੇ ਆਪਣੀ ਸਮਾਜਿਕ ਜ਼ਿੰਮੇਵਾਰੀ ਸਮਝਣੀ ਚਾਹੀਦੀ ਹੈ, ਅਤੇ ਇਹਨਾਂ ਧਾਰਮਿਕ ਯਾਤਰਾ ਦੀ ਵਿਅਰਥਤਾ ਨੂੰ ਉਘਾੜਨਾ ਚਾਹੀਦਾ ਹੈ। ਹੁਣ ਸਮਾਂ ਆ ਗਿਆ ਹੈ ਕਿ ਅਮਰਨਾਥ ਵਰਗੀਆਂ ਯਾਤਰਾਵਾਂ ਨੂੰ ਦੁਹਰਾਉਣ ਤੋਂ ਰੋਕਿਆ ਜਾਵੇ, ਅਤੇ ਇਹਨਾਂ ਦੌਰਾਨ ਹੁੰਦੀ ਮਨੁੱਖੀ ਸ਼ਕਤੀ ਅਤੇ ਆਰਥਿਕ ਵਸੀਲਿਆਂ ਦੀ ਦੁਰਵਰਤੋਂ ਨੂੰ ਠੱਲ ਪਾਈ ਜਾਵੇ। ਨਹੀਂ ਤਾਂ ਆਉਣ ਵਾਲੀਆਂ ਪੀੜ੍ਹੀਆਂ ਦੇ ਅਸੀਂ ਗੁਨਾਹਗਾਰ ਹੋਵਾਂਗੇ।

*ਕਹਾਣੀ :–*

# ...ਤੇ ਸੋਚ ਬਦਲ ਗਈ

*ਸਵਰਨ ਸਿੰਘ 'ਪਤੰਗ'*

ਬਲਵੰਤ ਸਿੰਘ ਨੇ ਵਾਹਿਗੁਰੂ ਦਾ ਨਾਂ ਲੈ ਕੇ ਝੋਲਾ ਚੁੱਕਿਆ ਤੇ ਦਿਲ ਵਿੱਚ ਸੋਚਿਆ ਕਿ ਜੇ ਅੱਜ ਲਾਡੀ ਸਾਹਿਬ ਘਰ ਮਿਲ ਜਾਣ ਤਾਂ ਚੰਗਾ ਹੀ ਹੋਵੇ। ਬਲਵੰਤ ਸਿੰਘ ਆਪਣੇ ਲੜਕੇ ਦਲਬੀਰ ਦੀ ਨੌਕਰੀ ਵਾਸਤੇ ਇੱਕ ਅਸਰ ਰਸੂਖ ਵਾਲੇ ਲੀਡਰ ਕੋਲ ਕਈ ਗੇੜੇ ਮਾਰ ਆਇਆ ਸੀ ਪਰ ਉਸਨੂੰ ਲੀਡਰ ਕਦੇ ਵੀ ਘਰ ਮੌਜੂਦ ਨਾ ਮਿਲਿਆ। ਅਜੇ ਉਹ ਬੂਹੇ ਤੱਕ ਹੀ ਗਿਆ ਸੀ ਕਿ ਉਸ ਦੀ ਛੋਟੀ ਜਿਹੀ ਪੋਤੀ ਨੇ ਛਿੱਕ ਮਾਰ ਦਿੱਤੀ। ਬਲਵੰਤ ਸਿੰਘ ਕੜਕਿਆ, "ਚੰਦਰੀਏ ਤੇਰਾ ਵੱਢਿਆ ਜਾਵੇ ਨੱਕ ਤੇ ਪਿੱਛੇ ਮੁੜਕੇ ਮੰਜੇ ਤੇ ਬੈਠ ਗਿਆ। ਦੋ ਮਿੰਟ ਬਾਅਦ ਜਦ ਉੱਠ ਕੇ ਤੁਰਨ ਲੱਗਾ ਤਾਂ ਉਨ੍ਹਾਂ ਦੇ ਕੁੱਤੇ ਨੇ ਕੰਨ ਫੜਕ ਦਿੱਤੇ ਪਰ ਇਸ ਵਾਰ ਉਹ ਪਿੱਛੇ ਨਾ ਮੁੜਿਆ, ਉਸਨੇ ਸੋਚਿਆ ਅੱਜ ਤਾਂ ਸ਼ਗਨ ਮਾੜੇ ਹੀ ਹੋ ਰਹੇ ਹਨ। ਬੂਹਿਓ ਬਾਹਰ ਨਿਕਲਿਆਂ ਤਾਂ ਤੇਜੂ ਦੀ ਨੂੰਹ ਖਾਲੀ ਟੋਕਰੀ ਲੈ ਕੇ ਆਉਂਦੀ ਨਜ਼ਰ ਪਈ। ਅਜੇ ਉਹ ਵੀਹੀ ਦਾ ਮੋੜ ਮੁੜਿਆ ਹੀ ਸੀ ਕਿ ਗੁਰਦੇਵ ਸਿੰਘ ਮੈਂਬਰ ਨੇ ਪਿੱਛੋਂ ਅਵਾਜ਼ ਮਾਰ ਲਈ। ਬਲਵੰਤ ਸਿੰਘ ਗੁੱਸੇ ਨਾਲ ਲਾਲ ਪੀਲਾ ਹੋ ਗਿਆ ਤੇ ਗੁਰਦੇਵ ਸਿੰਘ ਨੂੰ ਕਹਿਣ ਲੱਗਾ, "ਓਏ ਕੜਮਿਆ, ਮਗਰੋਂ ਆਵਾਜ਼ ਕਾਹਨੂੰ ਮਾਰਨੀ ਸੀ।" ਅਜੇ ਉਹ ਗੁਰਦੇਵ ਸਿੰਘ ਨਾਲ ਗੱਲਾਂ ਕਰ ਹੀ ਰਿਹਾ ਸੀ ਕਿ ਇੱਕ ਬਿੱਲੀ ਉਸਦੇ ਅੱਗੋਂ ਦੀ ਲੰਘ ਗਈ।

ਬਲਵੰਤ ਸਿੰਘ ਦਾ ਦਿਲ ਕੀਤਾ ਕਿ ਉਹ ਪਿੱਛੇ ਘਰ ਮੁੜ ਜਾਵੇ ਪਰ ਕੁਝ ਸੋਚਕੇ ਉਹ ਬੱਸ ਅੱਡੇ ਨੂੰ ਤੁਰ ਪਿਆ। ਅਚਾਨਕ ਹੀ ਉਸਦੀ ਖੱਬੀ ਅੱਖ ਫਰਕਣ ਲੱਗ ਪਈ। ਉਸਨੇ ਅੱਖ ਮਲਣੀ ਸ਼ੁਰੂ ਕਰ ਦਿੱਤੀ। "ਓਏ ਬਲਵੰਤ ਸਿਆਂ ਐਵੇਂ ਅੱਖਾਂ ਜਿਹੀਆਂ ਮਲੀ ਜਾਨੈ" ਅੱਗੋਂ ਨੰਬਰਦਾਰ ਬਾਬੂ ਸਿੰਘ ਨੇ ਪੁੱਛਿਆ। ਬਸ ਐਵੇਂ ਹੀ ਆਖਕੇ ਉਹ ਆਪਣੇ ਦਰਵਾਜੇ ਵਿੱਚ ਬੈਠੇ ਨੰਬਰਦਾਰ ਪਾਸ ਬੈਠ ਗਿਆ। ਬਲਵੰਤ ਸਿੰਘ ਨੇ ਵੇਖਿਆ ਕਿ ਨੰਬਰਦਾਰ ਦੇ ਦਲਾਨ ਵਿੱਚ ਇੱਕ ਮੰਜਾ ਦੌਣ ਉਪਰ ਕਰਕੇ ਖੜ੍ਹਾ ਕੀਤਾ ਪਿਆ ਸੀ ਤੇ ਇੱਕ ਬਹੁਕਰ ਵੀ ਮੰਜੇ ਦੇ ਕੋਲ ਹੀ ਉਪਰ ਕਰਕੇ ਖੜ੍ਹੀ ਕੀਤੀ ਹੋਈ ਸੀ। ਬਲਵੰਤ ਸਿੰਘ ਨੇ ਨੰਬਰਦਾਰ ਨੂੰ ਆਖਿਆ ਕਿ ਨੰਬਰਦਾਰਾ ਤੂੰ ਤਾਂ ਸਿਆਣਾ ਬਿਆਣਾ ਐਂ, ਔਹ ਕੀ ਕੀਤਾ ਹੈ। "ਓਏ ਬਲਵੰਤ ਸਿਆਂ ਗੱਲ ਅਸਲ ਇਹ ਵਾ ਕਿ ਮੇਰੇ ਛੋਟੇ ਲੜਕੇ ਅਤੇ ਬਹੂ ਨੇ ਤਰਕਸ਼ੀਲ ਸੋਚ ਅਪਣਾਈ ਹੋਈ ਅਤੇ ਉਲਟੇ ਪੁਲਟੇ ਕੰਮ ਜਾਣ ਬੁੱਝਕੇ ਕਰਦੇ ਐ।" ਨੰਬਰਦਾਰ ਕੋਲੋਂ ਚਾਹ ਪੀਕੇ ਬਲਵੰਤ ਸਿੰਘ ਬੱਸ ਅੱਡੇ ਵੱਲ ਫੇਰ ਤੁਰ ਪਿਆ। ਪਿੱਛੇ ਤੋਂ ਕਰਨੈਲ ਸਿੰਘ ਮਾਸਟਰ ਨੇ ਸਕੂਟਰ ਦਾ ਹਾਰਨ ਮਾਰਿਆ ਤੇ ਬਲਵੰਤ ਸਿੰਘ ਨੂੰ ਆਖਿਆ, "ਚਾਚਾ ਆ ਸਕੂਟਰ ਤੇ ਬੈਠ ਜਾ ਅਜੇ ਬੱਸ ਦਾ ਟਾਈਮ ਨਹੀਂ।" ਬਲਵੰਤ ਸਿੰਘ ਨੇ ਸਕੂਟਰ ਦੇ ਪਿੱਛੇ ਬੈਠਕੇ ਆਖਿਆ, "ਜੁਗ ਜੁਗ ਜੀਵੇਂ ਓਏ ਪੁੱਤਰਾ ਮੈਂ ਤਾਂ ਬਾਹਲਾ ਹੀ ਲੇਟ ਹੋ ਗਿਆ। ਮੈਂ ਤਾਂ ਦਲਬੀਰ ਦੀ ਨੌਕਰੀ ਬਾਰੇ ਚੰਡੀਗੜ੍ਹ ਚੱਲਿਆ ਸੀ।" ਅਜੇ ਉਹ ਥੋੜ੍ਹੀ ਦੂਰ ਹੀ ਗਏ ਸਨ ਕਿ ਖੱਬੇ ਪਾਸੇ ਤਿੱਤਰ ਬੋਲਿਆ। ਬਲਵੰਤ ਸਿੰਘ ਕੰਬ ਜਿਹਾ ਗਿਆ ਤੇ ਸੋਚਿਆ ਕਿ ਅੱਜ ਹੋ ਕੀ ਗਿਆ ਹੈ। ਉਹ ਦਿਲ ਵਿੱਚ ਸੋਚਣ ਲੱਗਾ ਕਿ ਮੈਂ ਸਕੂਟਰ ਤੇ ਕਾਹਨੂੰ ਬੈਠਣਾ ਸੀ। ਕਿਤੇ ਰਾਹ ਵਿੱਚ ਐਕਸੀਡੈਂਟ ਹੀ ਨਾ ਹੋ ਜਾਵੇ।

ਕਰਨੈਲ ਸਿੰਘ ਮਾਸਟਰ ਨੇ ਗੱਲ ਤੋਰੀ ਕਿ ਚਾਚਾ ਜੀ ਮੈਂ ਤਾਂ ਆਪ ਤੁਹਾਡੇ ਘਰ ਔਣਾ ਸੀ ਇੱਕ ਜਰੂਰੀ ਕੰਮ ਸੀ। ਖੈਰ ਤੁਸੀਂ ਚੰਡੀਗੜ੍ਹ ਹੋ ਆਉ ਮੈਂ ਕੱਲ੍ਹ ਨੂੰ ਤੁਹਾਡੇ ਪਾਸ ਆਂਵਾਂਗਾ। ਬਲਵੰਤ ਸਿੰਘ ਨੇ ਜਦ ਕੰਮ ਬਾਰੇ ਪੁੱਛਿਆ ਤਾਂ ਕਰਨੈਲ ਸਿੰਘ ਕਹਿਣ ਲੱਗਾ ਕਿ ਕੰਮ ਕੱਲ੍ਹ ਨੂੰ ਹੀ ਦੱਸਾਂਗਾ।

ਬਲਵੰਤ ਸਿੰਘ ਟੁੱਟੇ ਜਿਹੇ ਦਿਲ ਨਾਲ ਸੋਚਾਂ ਸੋਚਦਾ ਚੰਡੀਗੜ੍ਹ ਪਹੁੰਚ ਗਿਆ। ਉਸ ਦੀ ਖੁਸ਼ੀ ਦੀ ਹੱਦ ਹੀ ਨਾ ਰਹੀ ਜਦ ਉਸ ਨੂੰ ਸਰਦਾਰ ਲਾਡੀ ਆਪਣੀ ਕੋਠੀ ਵਿੱਚ ਹੀ ਮਿਲ ਪਿਆ। ਲਾਡੀ ਨੇ ਬਲਵੰਤ ਸਿੰਘ ਨੂੰ ਦੱਸਿਆ ਕਿ ਤੁਹਾਡੇ ਲੜਕੇ ਦਾ ਕੰਮ ਅੱਜ ਹੀ ਕਰਵਾ ਦਿੱਤਾ ਐ ਤੇ ਪਰਸੋਂ ਤੱਕ ਨਿਯੁਕਤੀ ਦੇ ਆਰਡਰ ਮਿਲ ਜਾਣਗੇ। ਬਲਵੰਤ ਸਿੰਘ ਦੀ ਖੁਸ਼ੀ ਦੀ ਹੱਦ ਨਾ ਰਹੀ ਤੇ ਉਹ ਖੁਸ਼ੀ ਭਰੀ ਖਬਰ ਲੈ ਕੇ ਘਰ ਪਹੁੰਚ ਗਿਆ। ਘਰ ਆਇਆ ਤਾਂ ਉਸਦੀ ਪਤਨੀ ਨੇ ਦੱਸਿਆ ਕਿ ਮਾਸਟਰ ਕਰਨੈਲ ਸਿੰਘ ਦੀ ਵਹੁਟੀ ਆਈ ਸੀ ਉਹ ਆਪਣੇ ਦਲਬੀਰ ਨੂੰ ਰਿਸ਼ਤਾ ਕਰਵਾ ਰਹੇ ਹਨ।

ਬਲਵੰਤ ਸਿੰਘ ਨੇ ਆਪਣੇ ਸਾਰੇ ਪ੍ਰੀਵਾਰ ਵਿੱਚ ਦੱਸਿਆ ਕਿ ਅੱਜ ਇਹ ਸਿੱਧ ਹੋ ਗਿਆ ਹੈ ਕਿ ਜਿੰਨੇ ਵੀ ਵਹਿਮ ਭਰਮ ਲੋਕਾਂ ਨੇ ਅਪਣਾਏ ਹੋਏ ਐ ਇਹ ਸਭ ਬਕਵਾਸ ਹੈ। ਅੰਧਵਿਸ਼ਵਾਸ ਜੰਤਰ-ਮੰਤਰ ਕੁਝ ਨਹੀਂ। ਮੈਨੂੰ ਅੱਜ ਸਵੇਰ ਤੋਂ ਹੀ ਬਦਸ਼ਗਨੀਆਂ ਹੋ ਰਹੀਆਂ ਸਨ ਪਰ ਜੋ ਕੰਮ ਅੱਜ ਮੇਰੇ ਸਿਰੇ ਚੜ੍ਹੇ ਹਨ ਉਹ ਹਜ਼ਾਰ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਵੀ ਨਹੀਂ ਹੋਏ ਸਨ।



# ਸੰਪਾਦਕ ਦੀ ਡਾਕ

– 'ਤਰਕਸ਼ੀਲ' ਦੁਆਰਾ ਜੋ ਪਿਆਰ ਅਤੇ ਵਿਚਾਰ ਆਪ ਪਾਠਕਾਂ ਨੂੰ ਵੰਡਦੇ ਹੋ ਬਹੁਤ ਹੀ ਕਾਬਲੇ ਤਾਰੀਫ਼ ਹੈ। ਰਸਾਲਾ ਪੜ੍ਹਕੇ ਨਿੱਘ ਤੇ ਸਕੂਨ ਮਿਲਦਾ ਹੈ। ਭਾਵੇਂ ਮੈਂ ਕਿਸੇ ਇਕਾਈ ਦਾ ਮੈਂਬਰ ਨਹੀਂ ਪਰੰਤੂ ਤੁਹਾਡਾ ਬੇ–ਹੱਦ ਸ਼ੁਭਚਿੰਤਕ ਹਾਂ ਅਤੇ ਇਸ ਨਾਲ ਪੂਰੀ ਤਰ੍ਹਾਂ ਜੁੜਿਆ ਹੋਇਆ ਹਾਂ।

ਦੂਰ ਰਹਿਨੇ ਸੇ ਮੁਹੱਬਤ ਕਮ ਨਹੀ ਹੋਤੀ,
ਕਰੋ ਸੋਨੇ ਕੇ ਦੋ ਟੁਕੜੇ ਕੀਮਤ ਕਮ ਨਹੀਂ ਹੋਤੀ।

*ਬਿਕਰਮ ਸਿੰਘ*

– ਸਤੰਬਰ–ਅਕਤੂਬਰ ਅੰਕ ਪੜ੍ਹਿਆ। ਡਾ. ਵਿਦਵਾਨ ਸਿੰਘ ਸੋਨੀ ਦਾ ਆਰਟੀਕਲ ਕੰਨਪੇੜੇ ਬਹੁਤ ਵਧੀਆ ਲੱਗਿਆ। ਕੰਨਪੇੜਿਆਂ ਸਬੰਧੀ ਘੁਮਿਆਰਾਂ ਤੋਂ ਕਰਵਾਏ ਜਾਂਦੇ ਫਾਂਡੇ ਨਿਰਾ ਵਹਿਮ ਹਨ। ਪਰੰਤੂ ਇੱਕ ਗੱਲ ਹੋਰ ਵੀ ਸਪਸ਼ਟ ਕੀਤੀ ਜਾਂਦੀ ਕਿ ਕੀ ਇਸ ਬੀਮਾਰੀ ਦੌਰਾਨ ਸੁੰਗੜਦੇ ਪਤਾਲੂਆਂ ਲਈ ਵੀ ਕਿਸੇ ਦਵਾਈ ਦੀ ਜਰੂਰਤ ਹੈ। ਆਸ ਕਰਦਾਂ ਕਿ ਅਜਿਹੇ ਆਰਟੀਕਲ ਲਗਾਤਾਰ ਦਿੰਦੇ ਰਹੋਗੇ।

*ਜਗਪਾਲ ਸਿੰਘ, ਭੀਖੀ*
*ਮਾਨਸਾ।*

– ਮੇਰੀ ਉਮਰ 14 ਸਾਲ ਹੈ। ਮੈਂ ਸਰਕਾਰੀ ਹਾਈ ਸਕੂਲ ਮੰਗਵਾਲ ਦਾ ਦਸਵੀਂ ਦਾ ਵਿਦਿਆਰਥੀ ਹਾਂ। ਤਰਕਸ਼ੀਲ ਰਸਾਲਾ ਮੈਂ ਬਹੁਤ ਧਿਆਨ ਨਾਲ ਪੜ੍ਹਦਾ ਹਾਂ। ਇਸ ਵਿੱਚੋਂ ਮੈਨੂੰ ਬਹੁਤ ਗਿਆਨ ਮਿਲਦਾ ਹੈ। ਵਿਗਿਆਨ ਸਬੰਧੀ ਬਹੁਤ ਹੀ ਰੌਚਕ ਗੱਲਾਂ ਪੜ੍ਹਨ ਨੂੰ ਮਿਲਦੀਆਂ ਹਨ। ਇਸ ਨਾਲ ਮੇਰੇ ਗਿਆਨ ਵਿੱਚ ਵਾਧਾ ਹੁੰਦਾ ਹੈ।

*ਨਵਦੀਪ ਸਿੰਘ ਪੁੱਤਰ ਦਰਸ਼ਨ ਸਿੰਘ,*
*ਹਰੇੜੀ ਰੋਡ, ਸੰਗਰੂਰ।*

– ਲਿਖਤ 'ਸੰਤਾਂ ਦੇ ਲੌਂਗ' ਰੌਚਕ ਅਤੇ ਲੂੰ–ਕੰਡੇ ਖੜ੍ਹੇ ਕਰ ਵਾਲੀ ਸੀ। ਪਰੰਤੂ ਸੰਤ ਦੇ ਨਾਮ ਦੀ ਅਣਹੋਂਦ ਬਹੁਤ ਰੜਕਦੀ ਰਹੀ। ਨਾਮ ਲਿਖ ਦਿੱਤਾ ਜਾਂਦਾ ਤਾਂ ਕਿ ਆਮ ਵਿਅਕਤੀ ਇਸ ਸੰਤ ਤੋਂ ਬਚ ਸਕਦੇ। ਉਸ ਵਿਅਕਤੀ ਨੇ ਸੰਤ ਦਾ ਅਤੇ ਆਪਣਾ ਦੋਵੇਂ ਨਾਮ ਨਹੀਂ ਦਿੱਤੇ ਹਨ। ਜਿਸਦਾ ਆਪਣਾ ਜੀਵਨ ਹੀ ਬਰਬਾਦ ਹੋ ਗਿਆ ਤਾਂ ਨਾਮ ਦੇਣ ਦਾ ਡਰ ਕੀ ਰਹਿ ਗਿਆ ਸੀ। ਆਰਟੀਕਲ ਵਿਚਲੀ ਸਚਾਈ ਕਹਾਣੀ ਬਣ ਕੇ ਰਹਿ ਗਈ ਹੈ। 'ਸੰਤ' ਦਾ ਅਤੇ ਆਪਣਾ ਨਾਮ ਦੇਕੇ ਉਹ ਵਿਅਕਤੀ ਧੰਨਵਾਦ ਬਣਾਵੇ।

*ਵਿਜੇ ਕੁਮਾਰ, ਲਾਲ ਸਿੰਘ ਬਸਤੀ, ਬਠਿੰਡਾ।*

– ਅੰਮ੍ਰਿਤਸਰ ਜਿਲੇ ਵਿੱਚ 'ਤਰਕਸ਼ੀਲ' ਦੀ ਇੱਕ ਕਾਪੀ ਬੜੀ ਮੁਸ਼ਕਿਲ ਨਾਲ ਪ੍ਰਾਪਤ ਕੀਤੀ। ਮੈਂ ਇਸ ਵਿਚਾਰਧਾਰਾ ਦਾ ਕੇਵਲ ਹਾਮੀ ਹੀ ਨਹੀਂ ਦੂਰ ਦੂਰ ਜਾਕੇ ਪ੍ਰਚਾਰ ਕਰਨ ਵਾਲਾ ਵੀ ਹਾਂ। ਮੇਰੇ ਬੱਚੇ ਵੀ ਅਤੇ ਬੀਵੀ ਵੀ ਇਹਨਾਂ ਖਿਆਲਾਂ ਦੇ ਧਾਰਨੀ ਹਨ। ਮੈਂ ਉਹਨਾਂ ਨੂੰ ਧਰਮ ਦੀ ਰੰਗਤ ਚਾੜ੍ਹਨ ਨਾਲੋਂ ਵਧੇਰੇ ਇਨਸਾਨੀਅਤ ਤੇ ਖੜ੍ਹੇ ਕੀਤਾ ਹੈ। ਸੁਸਾਇਟੀ ਨਾਲ 1986 ਤੋਂ ਸਬੰਧਤ ਹਾਂ। ਰਸਾਲਾ ਉਦੋਂ ਤੋਂ ਪੜ੍ਹਦਾ ਆ ਰਿਹਾ ਹਾਂ ਜਦ ਸ਼੍ਰੀ ਅਮੀਰਜੀਤ ਅਤੇ ਰਾਜਪਾਲ ਇਸਦੀ ਸੰਪਾਦਕੀ ਕਰਦੇ ਸਨ। ਮੈਂ ਸ਼੍ਰੀ ਮੇਘਰਾਜ ਨੂੰ ਕਈ ਪੱਤਰ ਲਿਖੇ ਅਤੇ ਰਜਿਸਟਰੀ ਵੀ ਕਰਾਈ ਪਰੰਤੂ ਉਹਨਾਂ ਦਾ ਕੋਈ ਹੁੰਗਾਰਾ ਨਹੀਂ ਮਿਲਿਆ।

*ਜਗਤਾਰ ਸਿੰਘ ਭੱਟੀ*
*ਨੰਬਰ–**7468352**(ਭਾਰਤੀ ਫੌਜ)*

ਟਿੱਪਣੀ – ਮੇਘਰਾਜ ਮਿੱਤਰ ਵਿਅਕਤੀਗਤ ਰੂਪ ਵਿੱਚ ਕੰਮ ਕਰ ਰਿਹਾ ਹੈ, ਸਾਡਾ ਮੈਂਬਰ ਨਹੀਂ।

– ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸ਼ਲਾਘਾਯੋਗ ਕੰਮ ਅਖਬਾਰਾਂ ਵਿੱਚੋਂ ਪੜ੍ਹਦਾ ਰਹਿੰਦਾ ਹਾਂ। ਮੈਂ ਵੀ ਅੰਧ–ਵਿਸ਼ਵਾਸਾਂ ਤੋਂ ਦੂਰ ਰਹਿਕੇ ਹੀ ਜਿੰਦਗੀ ਗੁਜਾਰਦਾ ਹਾਂ। ਸਾਡੇ ਪਿੰਡ ਭੱਗੂਪੁਰ, ਤਹਿਸੀਲ ਪੱਟੀ (ਅੰਮ੍ਰਿਤਸਰ) ਵਿੱਚ ਵੀ ਇੱਕ ਡੰਬੀ ਪੀਰ ਲੋਕਾਂ ਨੂੰ ਪੁੱਠੇ ਰਸਤੇ ਪਾਉਣ ਦਾ ਧੰਦਾ ਕਰਦਾ ਹੈ। ਪੁੱਛਾਂ ਦਿੰਦੇ ਸਮੇਂ ਉਹ ਕਹਿੰਦਾ ਹੈ ਕਿ ਜੋ ਉਹ ਬੋਲਦਾ ਹੈ ਉਹ ਉਸਦੇ ਅੰਦਰ ਬਾਬਾ ਚੂਹੜ ਸ਼ਾਹ ਵਲੀ ਦੀ ਕਬਰ ਅੰਦਰੋਂ ਆਵਾਜ਼ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ। ਇਹ ਅਵਾਜ਼ ਮੈਂ ਹੀ ਸੁਣ ਸਕਦਾ ਹਾਂ। ਕਿਰਪਾ ਕਰਕੇ ਤੁਸੀਂ ਇਸ ਇਲਾਕੇ ਅੰਦਰ ਵੀ ਪੈਰ ਪਾਓ।

*ਸਰਬਨ ਸਿੰਘ ਗੀਤਕਾਰ,*
*ਪਾਹੂ–ਵਿੰਡ (ਪੱਟੀ)*
*ਅੰਮ੍ਰਿਤਸਰ।*

– ਤਰਕਸ਼ੀਲ ਦਾ ਸਤੰਬਰ–ਅਕਤੂਬਰ ਅੰਕ ਪੜ੍ਹਿਆ। ਮੁੱਖ ਪੰਨੇ ਉਪਰਲੀ ਸਕੈਚ ਦਰਸਾਉਂਦੀ ਹੈ ਕਿ ਸਾਡਾ ਸਮਾਜ ਕਿਸ ਕਦਰ ਗਿਰ ਗਿਆ ਹੈ। ਸੰਪਾਦਕੀ 'ਅਸਲੀ ਸਮਾਜ ਸੇਵਾ, ਸਰੀਰ ਦਾਨ ਕਰਨਾ' ਇੱਕ ਚੰਗਾ, ਉਸਾਰੂ ਅਤੇ ਅਗਾਂਹਵਧੂ ਵਿਚਾਰ ਸੀ। ਸਚਮੁਚ ਹੀ ਸਾਨੂੰ ਪੁਰਾਣੀਆਂ ਰਸਮਾਂ ਤੋਂ ਉੱਪਰ ਉਠਕੇ ਮਨੁੱਖੀ ਸਰੀਰ ਦੇ ਅੰਗਾਂ ਨੂੰ ਦੂਸਰਿਆਂ ਲਈ ਸਮਰਪਿਤ ਕਰਨਾ ਚਾਹੀਦਾ ਹੈ। ਇਸਤਰ੍ਹਾਂ ਇੱਕ ਮੁੱਕ ਚੁੱਕੀ ਜਿੰਦਗੀ ਦੂਸਰਿਆਂ ਨੂੰ ਸੁੱਖ ਅਤੇ ਅਸਲੀ ਚਾਨਣ ਦਿੰਦੀ ਹੈ। ਧਰਮਪਾਲ ਸਾਹਿਲ ਦੀ ਕਹਾਣੀ 'ਸ਼ੋਰ' ਵੀ ਸਿੱਖਿਆ ਦਾਇਕ

ਸੀ। 'ਭਵਿੱਖਬਾਣੀ', 'ਹੱਡਬੀਤੀਆਂ' ਸਭ ਬਹੁਤ ਪਸੰਦ ਆਏ।

*ਤ੍ਰਿਲੋਚਨ ਬਰਾੜ,*
*ਐਸ. ਪੀ. ਸੀ. ਸਾਖਰਤਾ,*
*ਬਾਘਾਪੁਰਾਣਾ (ਫਰੀਦਕੋਟ)*

– ਸਤੰਬਰ–ਅਕਤੂਬਰ ਅੰਕ ਕਾਫ਼ੀ ਪਸੰਦ ਆਇਆ। 'ਮਾਨਸਿਕ ਪ੍ਰਦੂਸ਼ਣ', ਕਹਾਣੀ 'ਸ਼ੇਰ', ਗੱਲ ਕੀ ਸਮੁੱਚਾ ਰਸਾਲਾ ਸ਼ਲਾਘਾਯੋਗ ਸੀ।ਪਰੰਤੂ ਇੱਕ ਗੱਲ ਅਜੇ ਵੀ ਰੜਕਦੀ ਹੈ ਕਿ ਬੱਚਿਆਂ ਦੇ ਮਾਨਸਿਕ ਅਤੇ ਬੌਧਿਕ ਪੱਧਰ ਲਈ ਵੀ ਲਿਖਿਆ ਕਰੋ।

*ਅਰਸ਼ਦੀਪ ਮਹਿਰਾਜ,*
*ਬਠਿੰਡਾ।*

– ਪੱਟੀ ਵਿੱਚ ਤਰਕਸ਼ੀਲ ਪ੍ਰੋਗਰਾਮ ਦੇਖਣ ਨੂੰ ਮਿਲਿਆ।ਤੁਸੀ ਭਾਵੇਂ ਤੁਹਾਡੀ ਗੱਲ ਕਹਿਣ ਵਿੱਚ ਸਫ਼ਲ ਰਹੇ।ਪਰੰਤੂ ਬਹੁਤਾ ਪ੍ਰੋਗਰਾਮ ਮਨੋਰੰਜਨ ਤੇ ਸੀਮਤ ਰਿਹਾ। ਅਸੀਂ ਜਾਦੂ ਦੇ ਟਰਿੱਕ ਹੀ ਦੇਖਣ ਨਹੀਂ ਸੀ ਆਏ, ਕੁਝ ਸਿੱਖਣ ਆਏ ਸੀ। ਅਸੀਂ ਤਾਂ ਇਹ ਦੇਖਣ ਆਏ ਸੀ ਕਿ ਲੋਕਾਂ ਦੇ ਭਰਮ ਅਤੇ ਡਰ ਤੁਸੀਂ ਕਿਵੇਂ ਦੂਰ ਕਰਦੇ ਹੋ।ਅਜਿਹਾ ਧਿਆਨ ਜਰੂਰ ਰੱਖਿਆ ਕਰੋ।

*ਇੰਦਰਜੀਤ ਸਿੰਘ*
*ਹਸਪਤਾਲ ਰੋਡ, ਪੱਟੀ (ਅੰਮ੍ਰਿਤਸਰ)*

– ਮੈਂ ਤੇ ਮੇਰਾ ਦੋਸਤ ਜਿੰਨਾਂ ਦੀ ਉਮਰ ਕ੍ਰਮਵਾਰ 16 ਤੇ 17 ਸਾਲ ਹੈ, ਨੂੰ ਤੁਹਾਡਾ ਰਸਾਲਾ 'ਤਰਕਸ਼ੀਲ' ਅਚਾਨਕ ਮਿਲਿਆ ਸੀ।ਛਪਣ ਤੇ ਸਾਨੂੰ ਇੱਕ ਜਰੂਰ ਭੇਜ ਦਿਆ ਕਰੋ।ਅਸੀਂ ਤੁਹਾਡੇ ਮੈਂਬਰ ਵੀ ਬਣਨਾ ਚਾਹੁੰਦੇ ਹਾਂ।ਸਮੋਹਨ ਨੀਂਦ ਬਾਰੇ ਰਸਾਲੇ ਵਿੱਚ ਆਰਟੀਕਲ ਦਿੰਦੇ ਰਹਿਆ ਕਰੋ।

*ਪ੍ਰੇਮ ਸਿੰਘ ਦੁਕਾਨਦਾਰ,*
*ਪਿੰਡ ਪੂਹਲਾ, ਡਾਕ. ਸਿੰਘ ਪੁਰਾ*
*ਪੱਟੀ, ਅੰਮ੍ਰਿਤਸਰ।*

– ਇਸ ਵਾਰ ਦੇ ਸਤੰਬਰ–ਅਕਤੂਬਰ ਅੰਕ 'ਤੇ ਟਾਈਟਲ ਪੇਜ਼ ਦੀ ਫੋਟੋ ਬਹੁਤ ਵਧੀਆ ਲੱਗੀ।ਆਰਟੀਕਲ ਮਾਨਸਿਕ ਪ੍ਰਦੂਸ਼ਣ, ਭੂਤ ਪ੍ਰੇਤ ਬਨਾਮ ਵਿਗਿਆਨਕ ਸੋਚ, ਕਹਾਣੀ ਸ਼ੇਰ ਸਭ ਵਧੀਆ ਲੱਗੇ।ਜਾਦੂ ਦੇ ਟਰਿੱਕਾਂ ਦੀ ਅਸਲੀਅਤ ਹਰੇਕ ਅੰਕ ਵਿੱਚ ਦੇ ਦਿਆ ਕਰੋ।ਆਉਣ ਵਾਲੇ ਮੇਲਿਆ ਬਾਰੇ ਵੀ ਵੇਰਵੇ ਦਿੰਦੇ ਰਹਿਆ ਕਰੋ।

*ਜਗਸੀਰ ਖੋਸਾ, ਖੋਸਾ ਪਾਂਡ*
*ਜਿਲ੍ਹਾ ਮੋਗਾ।*

– ਸਤਿਕਾਰਯੋਗ ਸੰਪਾਦਕ ਜੀ,

ਤੁਹਾਡਾ ਤਰਕਸ਼ੀਲ ਪੜ੍ਹਦੀ ਹਾਂ, ਜਿਹੜਾ ਜਿੱਥੇ ਵਹਿਮ ਭਰਮ ਤੋੜਦਾ ਹੈ ਉਥੇ ਸੁੱਚੇ ,ਵਿਚਾਰ ਵੀ ਦਿੱਤੇ ਜਾਂਦੇ ਹਨ।ਔਰਤਾਂ ਦਾ ਵਧੇਰੇ ਵਹਿਮੀ ਹੋਣਾ ਉਸਦਾ ਸਮਾਜ ਵੱਲੋਂ ਨਿਮਾਣੀ ਬਣਾਕੇ ਰੱਖਦਾ ਹੈ।ਸਾਡੇ ਸਮਾਜ ਅੰਦਰ ਔਰਤ ਲਈ ਇਤਨੀ ਵੀ ਆਜ਼ਾਦੀ ਨਹੀਂ ਕਿ ਉਹ ਮਰਦ ਦੀ ਬਰਾਬਰੀ ਕਰ ਸਕੇ।ਮਰਦ ਔਰਤ ਨੂੰ ਪੈਰ ਦੀ ਜੁੱਤੀ ਸਮਝਦਾ ਹੈ।ਇਸ ਸਬੰਧੀ ਵੀ ਜਰੂਰ ਕੁਝ ਲਿਖਿਆ ਕਰੋ।

*ਅਮਨਦੀਪ ਕੌਰ, ਬੀ. ਕਾਮ. ਪਾਰਟ ਫਸਟ*

## ਤਰਕਸ਼ੀਲ ਕੈਸੇਟ ਲਈ ਗੀਤਾਂ ਦੀ ਲੋੜ

ਤਰਕਸ਼ੀਲ ਕੈਸੇਟ ਲਈ ਤਰਕਸ਼ੀਲ ਗੀਤਾਂ ਦੀ ਲੋੜ ਹੈ।ਗੀਤਕਾਰ ਮਿੱਤਰ ਸੁਸਾਇਟੀ ਨਾਲ ਸਬੰਧਤ ਗੀਤ ਤਰੰਤ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ, **59/11**, ਜਵਾਹਰ ਨਗਰ, ਲੁਧਿਆਣਾ ਦੇ ਪਤੇ ਤੇ ਭੇਜਣ ਦੀ ਖੇਚਲ ਕਰਨ।

## ਨਾਟਕ ਟੀਮਾਂ ਲਈ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਫਰਵਰੀ 1997 ਵਿੱਚ ਕੀਤੇ ਜਾ ਰਹੇ ਸਾਲਾਨਾ ਤਰਕਸ਼ੀਲ ਮੇਲੇ ਵਿੱਚ ਨਵੇਂ ਨਾਟਕ ਪੇਸ਼ ਕਰਨ ਦਾ ਪ੍ਰੋਗਰਾਮ ਹੈ।ਤਰਕਸ਼ੀਲ ਲਹਿਰ ਨਾਲ ਜੁੜੀਆਂ ਨਾਟਕ ਟੀਮਾਂ ਆਪੋ ਆਪਣੇ ਨਵੇਂ ਨਾਟਕ 31 ਦਸੰਬਰ '96 ਤੱਕ ਮੁੱਖ ਦਫ਼ਤਰ ਨੂੰ ਭੇਜਣ।ਤਿਆਰੀ ਕਮੇਟੀ ਵੱਲੋਂ ਚੁਣੀਆਂ ਨਾਟਕ ਸਕਰਿਪਟਾਂ ਵਾਲੀਆਂ ਨਾਟਕ ਟੀਮਾਂ ਹੀ ਸਾਲਾਨਾ ਤਰਕਸ਼ੀਲ ਮੇਲੇ 'ਚ ਨਾਟਕ ਪੇਸ਼ ਕਰਨਗੀਆਂ।

## ਕਾਵਿ ਵਿਅੰਗ

ਕਿਤੇ ਦੰਦਾਂ ਵਾਲਾ, ਕਿਤੇ ਬੈਠਾ ਕੜਿਆਂ ਵਾਲਾ,
ਕਿਤੇ ਘੋਨ ਬਾਬਾ, ਕਿਤੇ ਬੈਠੇ ਜਟਾਂ–ਧਾਰੀਏ।
ਚੋਲੇ ਪਾਕੇ ਰੇਸ਼ਮੀ ਕਹਾਏ ਕੋਈ ਬੋਰੇ ਵਾਲਾ,
ਪਿੰਡਾਂ ਵਿੱਚ ਚੇਲੜੇ ਵਜਾਉਂਦੇ ਨੇ ਦੋਤਾਰੀਏ।
ਦੌਧਰ, ਕਲੇਰ, ਲੋਪੋ, ਰਈਏ ਤੇ ਬੱਧਨੀ 'ਚ,
ਤਪਾ, ਗਿੱਲਪੱਤੀ, ਵਾੜਿਆਂ ਵਾਲੀ ਝਾਤ ਮਾਰੀਏ।
ਅਨਪੜ੍ਹ ਜਨਤਾ ਅਤੇ ਪੜ੍ਹੇ ਲਿਖੇ ਲਾਈਲੱਗਾਂ,
ਆਸਰੇ ਇਹ ਖੇਡਾਂ ਪਾਈ ਜਾਂਵਦੇ ਮਦਾਰੀਏ।
ਸਾਇੰਸ ਦੇ ਯੁੱਗ 'ਚ ਪਾਖੰਡੀਆਂ ਦਾ ਜਮਘਟ,
ਵਧਦੇ ਕਿਉਂ ਦਿਨੋ–ਦਿਨ ਦੋਸਤੋ ਵਿਚਾਰੀਏ।

*ਅਮਰਜੀਤ ਢਿੱਲੋਂ*





# ਭੋਲੇ ਸ਼ੰਕਰ ਜੀ ਦਾ ਅਨੋਖਾ ਚਮਤਕਾਰ

*ਜਸਵਿੰਦਰ ਸਿੰਘ 'ਜੇਠੂਕੇ'*

ਉਪਰੋਕਤ ਸਿਰਲੇਖ ਹੇਠ ਇੱਕ ਪਰਚਾ ਮੈਨੂੰ ਮਿਲਿਆ ਜਿਸ ਵਿੱਚ ਮੋਟੇ ਤੌਰ ਤੇ ਇੰਜ ਲਿਖਿਆ ਸੀ ਕਿ : ਤਿਰੁਪਤੀ ਬਾਬਾ ਦੇ ਮੰਦਰ 'ਚ ਚਮਤਕਾਰ ਹੋਇਆ।ਇੱਕ ਸੱਪ ਪੁਜਾਰੀ ਨੂੰ ਦਿਸਿਆ ਤੇ ਬਾਅਦ ਵਿੱਚ ਬਾਹਮਣ ਦਾ ਰੂਪ ਧਾਰ ਕੇ ਬੋਲਿਆ ਕਿ ਮੈਂ ਕੁਝ ਦਿਨਾਂ 'ਚ ਧਰਤੀ ਤੇ ਜਨਮ ਲਊਂਗਾ ਅਤੇ ਪਾਪੀਆਂ ਦਾ ਸਮੁੱਚੇ ਤੌਰ ਤੇ ਖਾਤਮਾ ਕਰ ਦਊਂਗਾ।ਜਿਹੜਾ ਵੀ ਭਗਤ ਮੇਰੇ ਨਾਂ ਤੇ ਪਰਚੇ ਛਪਾ ਕੇ ਵੰਡੇਗਾ ਉਸਨੂੰ ਫਾਇਦਾ ਹੋਊ, ਦੂਜੇ ਨੂੰ ਨੁਕਸਾਨ।ਉਸ ਤੋਂ ਬਾਅਦ ਕੁਝ ਵਿਅਕਤੀਆਂ ਦੇ ਨਾਂ ਵੀ ਦਿੱਤੇ ਹਨ ਅਤੇ ਕੁਝ ਦੇ ਬਿਨਾਂ ਨਾਂ ਤੋਂ ਕਿ ਉਹਨਾਂ ਨੇ ਪਰਚੇ ਛਪਾ ਕੇ ਵੰਡੇ ਤੇ ਉਹਨਾਂ ਨੂੰ ਫਾਇਦਾ ਹੋਇਆ ਤੇ ਜਿਹਨਾਂ ਨੇ ਵੰਡੇ ਨਹੀਂ ਉਹਨਾਂ ਦਾ ਨੁਕਸਾਨ ਜਾਣੀ ਕਿ ਕਿਸੇ ਦੀ ਘਰਵਾਲੀ ਮਰ ਗਈ ਤੇ ਕਿਸੇ ਦਾ ਮੁੰਡਾ।ਅਖੀਰ 'ਚ ਭਗਤਾਂ ਨੂੰ ਬੇਨਤੀ ਕੀਤੀ ਗਈ ਹੈ ਕਿ ਵੱਧ ਤੋਂ ਵੱਧ ਪਰਚੇ ਛਪਾ ਕੇ ਵੰਡੋ ਤਾਂ ਜੋ ਸ਼ੰਕਰ ਵੱਲੋਂ ਬਖਸ਼ੇ ਗੱਫੇ ਮਿਲ ਸਕਣ।

ਤਰਕ :– ਮੋਟੇ ਤੌਰ ਤੇ ਪਹਿਲੀ ਗੱਲ ਕਿ ਸੱਪ, ਜੋ ਬਾਅਦ 'ਚ ਬਾਹਮਣ ਬਣਿਆ, ਦੀ ਪਹਿਲੀ ਕਹੀ ਗੱਲ ਝੂਠੀ ਸਾਬਤ ਹੋਈ,ਕਿਉਂ ਕਿ ਅਜੇ ਤੱਕ ਕੋਈ ਅਵਤਾਰ ਨਹੀਂ ਆਇਆ।ਜਿਵੇਂ ਕਿ ਉਸਦੇ ਕਹੇ ਮੁਤਾਬਕ ਕੁਝ ਦਿਨਾਂ 'ਚ ਹੋਣਾ ਸੀ।ਇਹ ਸਿਰਫ਼ ਅਗਲੀ ਗੱਲ 'ਚੋਂ ਲਾਹਾ ਲੈਣ ਵਾਸਤੇ ਹੀ ਸ਼ੋਸ਼ਾ ਛੱਡਿਆ ਗਿਆ ਲੱਗਦਾ ਹੈ।ਅੱਗੇ ਜਾ ਕੇ ਉਹੀ ਬਾਹਮਣ ਪਰਚੇ ਛਪਾ ਕੇ ਵੰਡਣ ਦੀ ਗੱਲ ਕਰਦਾ ਹੈ, ਕਿ ਜਿਸਨੇ ਪਰਚੇ ਵੰਡੇ ਉਨ੍ਹਾਂ 'ਚੋਂ ਕਿਸੇ ਨੂੰ ਲੱਖਾਂ ਦੀ ਲਾਟਰੀ ਨਿਕਲੀ ਕਿਸੇ ਨੂੰ ਨੌਕਰੀ ਮਿਲੀ ਕਿਸੇ ਨੂੰ ਕੁਝ ਹੋਰ।ਪਰ ਇਹ ਸਭ ਨਾਂ ਪਤੇ ਜਾਅਲੀ ਨੇ।ਇਨ੍ਹਾਂ ਸਿਰਨਾਵਿਆਂ 'ਚ ਕੋਈ ਸੱਚਾਈ ਨਹੀਂ।ਤੀਜੀ ਗੱਲ ਇਹ ਕਿ ਜਿਹਨੇ ਪਰਚੇ ਵੰਡਣ ਦੀ ਸਕੀਮ ਤਿਆਗੀ ਕਿਸੇ ਦੀ ਪਤਨੀ ਮਰ ਗਈ ਕਿਸੇ ਦਾ ਕੁਝ ਹੋਰ।ਅਸਲ ਵਿੱਚ ਇਹਨਾਂ ਵਿਅਕਤੀਆਂ ਦੇ ਪਤੇ ਵੀ ਗਲਤ ਹਨ।ਜਿਵੇਂ ਕਿ ਆਪਾਂ ਕਹਿ ਦੇਈਏ ਕਿ ਪੰਜਾਬ ਦੇ ਜਸਵੀਰ ਨੇ ਇਹ ਪਰਚੇ ਵੰਡੇ ਤੇ ਉਸਨੂੰ ਫਾਇਦਾ ਹੋਇਆ।ਯਾਨੀ ਕਿ ਗੱਲ ਘਚੋਲੇ 'ਚ ਛੱਡ ਦਿੱਤੀ ਗਈ।

ਅਸਲੀਅਤ : ਸਮੁੱਚੇ ਤੌਰ ਤੇ ਪੜਚੋਲ ਕਰੇ ਤੋਂ ਇਹੀ ਗੱਲ ਸਾਹਮਣੇ ਆਉਂਦੀ ਹੈ ਕਿ ਇਹ ਸਿਰੇ ਦੇ ਪਾਖੰਡੀ ਕੁਝ ਛਾਪੇਖਾਨੇ (Printing Press) ਵਾਲਿਆਂ ਦੀ ਅਤੇ ਕੁਝ ਅਸਲ ਤੋਂ ਨਕਲ ਕਾਪੀ (Photostat) ਵਾਲਿਆਂ ਦੀ ਹੋਛੀ ਚਾਲ ਹੈ ਤਾਂ ਜੋ ਅਨਜਾਣ ਤੇ ਗਿਆਨ ਤੋਂ ਕੋਰੇ ਵਿਅਕਤੀ ਇਹ ਪਰਚੇ ਹਜ਼ਾਰਾਂ ਦੀ ਗਿਣਤੀ 'ਚ ਛਪਾ ਕੇ ਵੰਡਣ ਜਿਸ ਨਾਲ ਉਹਨਾਂ ਦਾ ਤੋਰੀ ਫੁਲਕਾ ਚੱਲ ਸਕੇ।ਇਸੇ ਕਰਕੇ ਇਸ ਭੋਲੇ ਸ਼ੰਕਰ ਦਾ ਨਾਂ ਲਿਆ ਗਿਆ ਹੈ ਕਿਉਂ ਕਿ ਸਾਡੇ ਧਾਰਮਿਕ ਵਿਅਕਤੀ ਉਸ ਦੀ ਕਰੋਪੀ ਤੋਂ ਡਰ ਕੇ ਪਰਚੇ ਛਪਵਾਉਣ।ਅਸਲ ਵਿੱਚ ਨੁਕਸਾਨ ਵਾਲੀ ਕੋਈ ਗੱਲ ਨਹੀਂ। ਤੇ ਨਾ ਹੀ ਕਿਸੇ ਅਵਤਾਰ ਨੇ ਆ ਕੇ ਪਾਪੀਆਂ ਨੂੰ ਸੋਧਣਾ ਹੈ।ਇਹ ਤਾਂ ਆਪਾਂ ਨੂੰ ਹੀ ਰਲਕੇ ਹੰਭਲਾ ਮਾਰਨਾ ਪਊ ਤੇ ਜੋ ਇਹੀ ਪਾਪੀ ਆਪਣੇ ਸਿਰੋਂ ਹੀ ਆਪਣਾ ਕੰਮ ਚਲਾ ਰਹੇ ਨੇ ਨੂੰ ਲਾਹ ਕੇ ਸਹੀ ਤੇ ਸਿਆਣੇ ਬੰਦੇ ਅੱਗੇ ਲਿਆਂਦੇ ਜਾ ਸਕਣ।

## ਸ਼ਰਧਾਂਜਲੀ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਲੋਕਾਂ ਨੂੰ ਫੋਕੇ ਰਸਮਾਂ ਰਿਵਾਜਾਂ ਅਤੇ ਖੁਸ਼ੀ/ਗਮੀ ਦੇ ਮੌਕੇ ਤੇ ਬੇਲੋੜੇ ਖਰਚਿਆਂ ਨੂੰ ਖਤਮ ਕਰਨ ਲਈ ਪ੍ਰੇਰਿਆ ਜਾਂਦਾ ਹੈ।ਚਾਹੇ ਸਾਡੇ ਸਮਾਜ ਵਿੱਚ ਅਜੇ ਵੀ ਅਜਿਹੇ ਵੇਲਾ ਵਿਹਾ ਚੁੱਕੇ ਰਸਮੋ–ਰਿਵਾਜ਼ ਭਾਰੂ ਹਨ ਪਰ ਬਹੁਤ ਸਾਰੇ ਸੂਝਵਾਨ ਲੋਕਾਂ ਨੂੰ ਇਹਨਾਂ ਦੇ ਬੇਲੋੜੇ ਹੋਣ ਦੀ ਸਮਝ ਆ ਰਹੀ ਹੈ ਅਤੇ ਉਹ ਇਹਨਾਂ ਨੂੰ ਛੱਡਣ ਦੀਆਂ ਮਿਸਾਲਾਂ ਪੇਸ਼ ਕਰ ਰਹੇ ਹਨ।ਅਜਿਹਾ ਹੀ ਬਾਬਾ ਬਿਸ਼ਨ ਸਿੰਘ, ਪਿੰਡ ਮਾਣੂੰਕੇ, ਜਿਲ੍ਹਾ ਮੋਗਾ ਦੇ ਸ਼ਰਧਾਂਜਲੀ ਸਮਾਗਮ ਸਮੇਂ ਹੋਇਆ।ਇਸ ਸਮਾਗਮ ਸਮੇਂ ਕੋਈ ਮਠਿਆਈ ਵਗੈਰਾ ਨਹੀਂ ਬਣਾਈ ਗਈ ਅਤੇ ਨਾ ਹੀ ਮਕਾਣਾਂ ਆਈਆਂ/ਗਈਆਂ।ਸ਼ਰਧਾਂਜਲੀ ਸਮਾਗਮ ਵਿੱਚ ਡਾ. ਯੂਸਫ਼ ਘੁਡਾਣੀ, ਪ੍ਰਧਾਨ ਵਿਗਿਆਨ ਮੰਚ ਮਾਣੂੰਕੇ, ਮਾ. ਸ਼ਿੰਗਾਰਾ ਸਿੰਘ ਜ. ਸਕੱਤਰ ਵਿਗਿਆਨ ਮੰਚ ਮਾਣੂੰਕੇ, ਜਗਨ ਸਿੰਘ ਪ੍ਰਧਾਨ ਡਿਪਲੋਮਾ ਹੋਲਡਰ ਐਸੋਸੀਏਸ਼ਨ ਜਿਲ੍ਹਾ ਫਰੀਦਕੋਟ ਅਤੇ ਪ੍ਰੋ. ਸਾਧੂ ਸਿੰਘ ਬ੍ਰਿਜਿੰਦਰ ਕਾਲਜ ਫਰੀਦਕੋਟ ਨੇ ਫੋਕੇ ਰਸਮੋ–ਰਿਵਾਜਾਂ ਅਤੇ ਫਜ਼ੂਲ ਖਰਚੀ ਨੂੰ ਰੋਕਣ ਬਾਰੇ ਵਿਸਥਾਰਪੂਰਵਕ ਚਾਨਣਾ ਪਾਇਆ।ਇਸ ਮੌਕੇ ਤੇ ਤਰਕਸ਼ੀਲ ਮੈਗਜ਼ੀਨ ਲਈ ਵੀ 100 ਰੁਪਏ ਸਹਾਇਤਾ ਵਜੋਂ ਦਿੱਤੇ ਗਏ।

*ਮਲਕੀਤ ਸਿੰਘ ਸ਼ੌਕੀ,*
*ਮਾਣੂੰਕੇ (ਮੋਗਾ)*

# ਇੱਕ ਹੋਰ ਅੰਧਵਿਸ਼ਵਾਸੀ – ਦੇਵਗੌੜਾ

ਪ੍ਰਧਾਨ ਮੰਤਰੀ ਸ਼੍ਰੀ ਐਚ. ਡੀ. ਦੇਵਗੌੜਾ ਦੇ ਜੋਤਿਸ਼ ਪ੍ਰੇਮ ਕਾਰਨ ਕੇਂਦਰੀ ਲੋਕ ਨਿਰਮਾਣ ਵਿਭਾਗ ਨੂੰ ਲੱਖਾਂ ਰੁਪਏ ਦਾ ਨੁਕਸਾਨ ਸਹਿਣਾ ਪਿਆ ਹੈ। ਸ਼੍ਰੀ ਦੇਵਗੌੜਾ ਦੇ ਪ੍ਰਧਾਨ ਮੰਤਰੀ ਨਿਵਾਸ ਵਿਚ ਜਾਣ ਤੋਂ ਪਹਿਲਾਂ ਉਹਨਾਂ ਦੇ ਨਿਵਾਸ ਲਈ ਲੱਖਾਂ ਰੁਪਏ ਖਰਚ ਕਰ ਕੇ 26 ਅਤੇ 28 ਤੁਗਲਕ ਕ੍ਰੀਸੈਂਟ ਦੇ ਬੰਗਲਿਆਂ ਨੂੰ ਸਜਾ ਸੰਵਾਰ ਕੇ ਤਿਆਰ ਕੀਤਾ ਗਿਆ ਸੀ ਪਰ ਸ਼੍ਰੀ ਦੇਵਗੌੜਾ ਨੇ ਉਥੇ ਜਾਣ ਤੋਂ ਇਨਕਾਰ ਕਰ ਦਿੱਤਾ ਅਤੇ ਉਹ ਸਿੱਧੇ ਪ੍ਰਧਾਨ ਮੰਤਰੀ ਨਿਵਾਸ ਵਿਚ ਸਾਬਕਾ ਪ੍ਰਧਾਨ ਮੰਤਰੀ ਸ਼੍ਰੀ ਰਾਓ ਦੇ ਨਾਲ ਹੀ ਰਹਿਣ ਲਈ ਚਲੇ ਗਏ। ਇਸ ਤਰ੍ਹਾਂ ਸਿਤਾਰਿਆਂ ਦੇ ਸੰਜੋਗ ਨੇ ਰਾਓ ਅਤੇ ਦੇਵਗੌੜਾ ਨੂੰ ਇਕੱਠੇ ਰਹਿਣ ਦਾ ਮੌਕਾ ਪ੍ਰਦਾਨ ਕੀਤਾ।

ਜਦੋਂ ਤੱਕ ਸ਼੍ਰੀ ਦੇਵਗੌੜਾ ਨੇ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਗ੍ਰਹਿਣ ਨਹੀਂ ਕੀਤੀ ਉਦੋਂ ਤੱਕ ਉਹ ਕਰਨਾਟਕ ਭਵਨ ਵਿੱਚ ਹੀ ਰਹੇ। ਸਹੁੰ ਗ੍ਰਹਿਣ ਕਰਨ ਉਪਰੰਤ ਉਨ੍ਹਾਂ ਨੇ 26 ਅਤੇ 28 ਤੁਗਲਕ ਕ੍ਰੀਸੈਂਟ ਵਿਚ ਜਾਣ ਦਾ ਫੈਸਲਾ ਕਰ ਲਿਆ। ਲੋਕ ਨਿਰਮਾਣ ਵਿਭਾਗ ਤੁਰੰਤ ਹੀ ਸਰਗਰਮ ਹੋ ਗਿਆ। ਪਿਛਲੇ 6 ਮਹੀਨਿਆਂ ਵਿੱਚ ਜਿਹੜਾ ਕੰਪਲੈਕਸ ਖਾਲੀ ਪਿਆ ਹੋਇਆ ਸੀ, ਉਸ ਦੀ ਸਾਫ਼-ਸਫ਼ਾਈ ਅਤੇ ਮੁਰੰਮਤ ਆਦਿ 'ਤੇ ਲੱਖਾਂ ਰੁਪਏ ਖਰਚ ਹੋ ਗਏ। ਜਦੋਂ ਇਹ ਰਿਹਾਇਸ਼ ਸਾਫ਼ ਸਫ਼ਾਈ ਆਦਿ ਤੋਂ ਬਾਅਦ ਠੀਕ ਹੋ ਕੇ ਤਿਆਰ ਹੋ ਗਈ ਤਾਂ ਪ੍ਰਧਾਨ ਮੰਤਰੀ ਨੇ ਉਥੇ ਜਾਣ ਤੋਂ ਇਨਕਾਰ ਕਰ ਦਿੱਤਾ।

ਸ਼੍ਰੀ ਦੇਵਗੌੜਾ ਇੱਕ ਧਾਰਮਿਕ ਵਿਅਕਤੀ ਹਨ ਅਤੇ ਨਛੱਤਰਾਂ ਆਦਿ 'ਤੇ ਵਿਸ਼ਵਾਸ ਕਰਦੇ ਹਨ। ਆਪਣੇ ਜੋਤਸ਼ੀਆਂ ਦੀ ਸਲਾਹ ਤੇ ਉਹ ਰੇਸਕੋਰਸ ਰੋਡ ਵਿਖੇ ਸਥਿਤ ਰਿਹਾਇਸ਼ ਤੇ ਚਲੇ ਗਏ। ਇਸ ਰਿਹਾਇਸ਼ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਸਵੇਰ ਵੇਲੇ ਪੰਜ ਵਜੇ ਦੇ ਕਰੀਬ ਇੱਕ ਛੋਟਾ ਜਿਹਾ ਪੂਜਾ ਆਦਿ ਦਾ ਆਯੋਜਨ ਵੀ ਕੀਤਾ ਗਿਆ।

ਸਾਬਕਾ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮ੍ਹਾ ਰਾਓ ਉਸ ਵੇਲੇ ਇਸੇ ਹੀ ਭਵਨ ਵਿੱਚ ਰਹਿ ਰਹੇ ਸਨ। ਉਨ੍ਹਾਂ ਨੂੰ 9-ਮੋਤੀ ਲਾਲ ਨਹਿਰੂ ਮਾਰਗ ਵਾਲੀ ਕੋਠੀ ਅਲਾਟ ਕੀਤੀ ਗਈ ਹੈ। ਅਸਲ ਵਿੱਚ ਸ਼੍ਰੀ ਦੇਵਗੌੜਾ ਅਤੇ ਸ਼੍ਰੀ ਨਰਸਿਮ੍ਹਾ ਰਾਓ ਆਪੋ-ਆਪਣੀਆਂ ਜੋਤਿਸ਼ ਦੀਆਂ ਮਜਬੂਰੀਆਂ ਕਾਰਨ ਇੱਕ ਹੀ ਕੋਠੀ ਵਿੱਚ ਇਕੱਠੇ ਰਹਿਣ ਲਈ ਮਜਬੂਰ ਹੋਏ। ਦੋਵੇਂ ਹੀ ਇੱਕ ਦੂਜੇ ਦੀ ਮਜਬੂਰੀ ਨੂੰ ਵੀ ਸਮਝਦੇ ਹਨ।

ਪਰ ਪ੍ਰਧਾਨ ਮੰਤਰੀ ਲਈ ਤੁਗਲਕ ਕ੍ਰੀਸੈਂਟ ਸਥਿਤ ਬੰਗਲਿਆਂ ਨੂੰ ਠੀਕ ਕਰਨ ਦੇ ਕੰਮ ਤੇ ਜਿਹੜੀ ਭਾਰੀ ਰਕਮ ਖਰਚ ਹੋਈ, ਉਸ ਵੱਲ ਕਿਸੇ ਦਾ ਵੀ ਧਿਆਨ ਨਹੀਂ ਗਿਆ। ਪ੍ਰਧਾਨ ਮੰਤਰੀ ਦੇ ਰਹਿਣ ਲਾਇਕ ਬਣਾਉਣ ਵਾਸਤੇ ਇਨ੍ਹਾਂ ਬੰਗਲਿਆਂ ਦੀ ਸਾਫ਼ ਸਫ਼ਾਈ, ਰੰਗ ਰੋਗਨ ਅਤੇ ਮੁਰੰਮਤ ਆਦਿ ਦੇ ਕਾਰਜਾਂ ਲਈ 500 ਕਰਮਚਾਰੀ ਦਿਨ-ਰਾਤ ਜੁਟੇ ਰਹੇ। ਇਨ੍ਹਾਂ ਵਿੱਚ ਇੱਕ ਨੂੰ ਪ੍ਰਧਾਨ ਮੰਤਰੀ ਦੀ ਰਿਹਾਇਸ਼ ਅਤੇ ਦੂਜੇ ਨੂੰ ਦਫ਼ਤਰ ਬਣਾਇਆ ਜਾਣਾ ਸੀ। ਲੋਕ ਨਿਰਮਾਣ ਵਿਭਾਗ ਦੇ ਕਰਮਚਾਰੀ ਜੂਨ ਦੀ ਜੋਰਦਾਰ ਗਰਮੀ ਵਿੱਚ ਦਿਨ ਵੇਲੇ ਵੀ ਕੰਮ ਕਰਦੇ ਰਹੇ। ਇਸ ਬੰਗਲੇ ਦੇ ਬਾਗ ਨੂੰ ਰਾਤੋ ਰਾਤ ਸੁੰਦਰ ਬਾਗ ਵਿੱਚ ਤਬਦੀਲ ਕਰ ਦਿੱਤਾ ਗਿਆ। ਬਾਗਬਾਨੀ ਵਿਭਾਗ ਦੀ ਨਰਸਰੀ ਤੋਂ ਹਜ਼ਾਰਾਂ ਬੇਹੱਦ ਮਹਿੰਗੇ ਪੌਦੇ ਇਥੇ ਲਿਆ ਕੇ ਲਾਏ ਗਏ। ਉਥੇ ਇੱਕ ਰਾਕ ਗਾਰਡਨ ਵੀ ਬਣਾਇਆ ਗਿਆ। ਬੰਗਲੇ ਦੇ ਅੰਦਰ ਜਾਣ ਵਾਲੀ ਸੜਕ ਤੇ ਵੱਡੀ ਗਿਣਤੀ ਵਿੱਚ ਗਮਲੇ ਲਗਾਏ ਗਏ ਅਤੇ ਬਗੀਚੇ ਨੂੰ ਠੀਕ ਕਰਨ ਵਿੱਚ ਸੈਂਕੜੇ ਮਾਲੀਆਂ ਨੂੰ ਕੰਮ ਤੇ ਲਗਾਇਆ ਗਿਆ ਸੀ। ਇਨ੍ਹਾਂ ਬੰਗਲਿਆਂ ਦੀ ਗਰਾਊਂਡ ਵਿੱਚ ਸਰਚ ਲਾਈਟ ਵੀ ਲਗਾਈ ਗਈ ਅਤੇ ਦੋਹਾਂ ਹੀ ਬੰਗਲਿਆਂ ਦਰਮਿਆਨ ਇੱਕ ਗੇਟ ਵੀ ਬਣਾਇਆ ਗਿਆ। ਇਸ ਤੋਂ ਇਲਾਵਾ ਇਨ੍ਹਾਂ ਬੰਗਲਿਆਂ ਵਿੱਚ ਹਾਟ-ਲਾਈਨ ਅਤੇ ਫੈਕਸ ਕੇਬਲ ਵੀ ਵਿਛਾਏ ਗਏ। ਇੱਕ ਅਸਥਾਈ ਸਵਾਗਤੀ ਰੂਮ ਅਤੇ ਪਾਰਕਿੰਗ ਸਥਾਨ ਵੀ ਬਣਾਇਆ ਗਿਆ।

## ਜਰਾ ਸੋਚੋ

*ਸ਼ਿਵ ਦਿਆਲ*

ਮੈਂ ਬਾਬੇ ਮੜ੍ਹੀ ਵਾਲੇ ਦੀ ਮਸੀਤ ਕੋਲੋਂ ਲੰਘ ਰਿਹਾ ਸੀ ਤੇ ਅਚਾਨਕ ਇੱਕ ਨੌਜਵਾਨ ਹੱਥ ਵਿੱਚ ਲੱਡੂਆਂ ਦਾ ਥਾਲ ਲੈ ਕੇ ਨਿਕਲਿਆ। ਲੜਕਾ ਪਹਿਚਾਣ ਵਾਲਾ ਸੀ। ਉਸ ਲੱਡੂ ਦਿੰਦਿਆਂ ਕਿਹਾ,

"ਮੈਂ ਬਾਬੇ ਮੜ੍ਹੀ ਵਾਲੇ ਦੀ ਕ੍ਰਿਪਾ ਨਾਲ B.Sc ਪਾਸ ਕਰ ਲਈ ਹੈ।"





# ਖ਼ਬਰ ਹੈ ਕਿ

## ਰੱਬ 'ਚੋਂ ਵਿਸ਼ਵਾਸ ਘਟਿਆ

ਲੰਡਨ : ਬਹੁਤੇ ਬਰਤਾਨਵੀ ਨਾਗਰਿਕਾਂ ਦਾ ਹੁਣ ਰੱਬ ਵਿੱਚ ਵਿਸ਼ਵਾਸ ਨਹੀਂ ਰਿਹਾ ਪਰ ਬਹੁਗਿਣਤੀ ਅਜੇ ਵੀ ਆਪਣੇ ਆਪ ਨੂੰ ਧਾਰਮਿਕ ਖਿਆਲਾਂ ਦਾ ਸਮਝਦੀ ਹੈ। ਇਹ ਜਾਣਕਾਰੀ 'ਇੰਡੀਪੈਂਡੈਂਟ ਸੰਡੇ' ਅਖਬਾਰ ਵਿੱਚ ਇੱਕ ਸਰਵੇ ਦੀ ਰਿਪੋਰਟ ਵਿੱਚ ਛਪੀ ਹੈ। ਬ੍ਰਿਟਿਸ਼ ਹਿਊਮਨਿਸਟ ਐਸੋਸੀਏਸ਼ਨ ਦੀ ਹਦਾਇਤ 'ਤੇ ਇੱਕ ਸੰਸਥਾ ਵੱਲੋਂ ਕੀਤੇ ਗਏ ਸਰਵੇ ਵਿੱਚ ਕਿਹਾ ਗਿਆ ਹੈ ਕਿ ਛੇ ਸਾਲ ਪਹਿਲਾਂ 76 ਫੀਸਦੀ ਬਰਤਾਨਵੀ ਰੱਬ 'ਚ ਵਿਸ਼ਵਾਸ ਰੱਖਦੇ ਸਨ। ਹੁਣ ਇਨ੍ਹਾਂ ਦੀ ਗਿਣਤੀ ਘਟ ਕੇ 43 ਫੀਸਦੀ ਰਹਿ ਗਈ ਹੈ। ਇਹ ਵੀ ਕਿਹਾ ਗਿਆ ਹੈ ਕਿ 67 ਫੀਸਦੀ ਬਰਤਾਨਵੀ ਨਾਗਰਿਕ ਅਜੇ ਵੀ ਆਪਣੇ ਆਪ ਨੂੰ ਧਾਰਮਿਕ ਖਿਆਲਾਂ ਦੇ ਮੰਨਦੇ ਹਨ। ਸੰਸਥਾ ਨੇ 1000 ਮਰਦਾਂ ਅਤੇ 1068 ਔਰਤਾਂ ਕੋਲੋਂ ਇਸ ਸਬੰਧੀ ਸਵਾਲ ਪੁੱਛੇ।

*(ਪੰਜਾਬੀ ਟ੍ਰਿਬਿਊਨ)*

## ਲੜਕੇ ਨਾਲ ਬਦਫੈਲੀ ਦੇ ਦੋਸ਼ 'ਚ ਪਾਦਰੀ ਨੂੰ ਕੈਦ

ਹੋਮਾ (ਲੂਈ ਸਿਆਨਾ ਅਮਰੀਕਾ) : ਇੱਕ ਕੈਥੋਲਿਕ ਪਾਦਰੀ ਜਿਹੜਾ ਕਿ 6 ਸਾਲਾਂ ਤੱਕ ਇੱਕ ਲੜਕੇ ਨਾਲ ਬਦਫੈਲੀ ਕਰਦਾ ਰਿਹਾ ਸੀ, ਨੂੰ ਬੀਤੀ ਰਾਤ ਇਸ ਦੋਸ਼ 'ਚ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਸਜ਼ਾ ਦੌਰਾਨ ਉਹ ਪੈਰੋਲ 'ਤੇ ਵੀ ਰਿਹਾਅ ਨਹੀਂ ਹੋ ਸਕੇਗਾ। ਸਰਕਾਰੀ ਵਕੀਲ ਨੇ ਦੱਸਿਆ ਕਿ ਰਾਬਰਟ ਮੈਲਾਂਕਨ ਅਕਸਰ ਹੀ ਲੜਕੇ ਨਾਲ ਬਦਫੈਲੀ ਕਰਿਆ ਕਰਦਾ ਸੀ। ਉਸ ਨੇ ਲੜਕੇ ਨਾਲ ਪਹਿਲੀ ਵਾਰ 1985 ਵਿੱਚ ਬਦਫੈਲੀ ਕੀਤੀ ਤਾਂ ਉਸ ਸਮੇਂ ਲੜਕਾ ਕੇਵਲ 8 ਵਰ੍ਹਿਆਂ ਦਾ ਸੀ। ਉਸ ਦੀ ਇਹ ਕਾਰਵਾਈ ਉਦੋਂ ਤੱਕ ਜਾਰੀ ਰਹੀ ਜਦੋਂ ਤੱਕ ਉਸ ਨੂੰ 1991 ਵਿੱਚ ਉੱਥੋਂ ਬਦਲ ਨਹੀਂ ਦਿੱਤਾ ਗਿਆ।

60 ਸਾਲਾ ਪਾਦਰੀ ਨੇ ਇਨ੍ਹਾਂ ਦੋਸ਼ਾਂ ਦਾ ਖੰਡਨ ਕੀਤਾ ਹੈ ਤੇ ਉਸ ਦੇ ਵਕੀਲ ਨੇ ਕਿਹਾ ਹੈ ਕਿ ਉਹ ਸਜ਼ਾ ਸਬੰਧੀ ਅਪੀਲ ਕਰੇਗਾ। ਇੱਕ ਹੋਰ 13 ਸਾਲਾ ਲੜਕੇ ਨੇ ਪੁਲੀਸ ਨੂੰ ਦੱਸਿਆ ਕਿ ਉਸ ਨਾਲ ਵੀ ਪਾਦਰੀ ਬਦਫੈਲੀਆਂ ਕਰਦਾ ਰਿਹਾ ਹੈ।

*(ਪੰਜਾਬੀ ਟ੍ਰਿਬਿਊਨ)*

## ਕਬਾਇਲੀ ਔਰਤ ਚੁੜੇਲ ਸਮਝ ਕੇ ਮਾਰ ਦਿੱਤੀ

ਰਾਏਗੰਜ, **10 ਜੂਨ** : ਉੱਤਰੀ ਦੀਨਾਜਪੁਰ ਦੇ ਅਧੀਨ ਪੈਂਦੇ ਰਾਏ ਗੰਜ ਪੁਲਿਸ ਸਟੇਸ਼ਨ ਦੇ ਬਜੀਤਪੁਰ ਵਿਖੇ ਬੀਤੀ ਸ਼ਾਮ ਲੋਕਾਂ ਨੇ ਇੱਕ 32 ਸਾਲਾਂ ਕਬਾਇਲੀ ਔਰਤ ਨੂੰ ਚੁੜੇਲ ਸਮਝ ਕੇ ਮਾਰ ਦਿੱਤਾ।

ਪੁਲਿਸ ਅਨੁਸਾਰ ਲੋਕਾਂ ਨੇ ਤੇਜ਼ ਹਥਿਆਰਾਂ ਨਾਲ ਅੰਜਲੀ ਮੁਰਮੂ ਪਤਨੀ ਜਗਨਾ ਮੁਰਮੂ ਨੂੰ ਮਾਰ ਦਿੱਤਾ, ਜੋ ਉਸ ਨੂੰ ਇੱਕ ਬੱਚੇ ਦੀ ਮੌਤ ਲਈ ਦੋਸ਼ੀ ਸਮਝ ਰਹੇ ਸਨ।

ਪੁਲਿਸ ਅਨੁਸਾਰ ਪਿਛਲੀ ਦਿਨੀਂ ਇਥੇ ਇੱਕ ਬੱਚਾ ਭਿਆਨਕ ਬਿਮਾਰੀ ਨਾਲ ਮਰ ਗਿਆ ਸੀ, ਪਰ ਲੋਕਾਂ ਨੂੰ ਸ਼ੱਕ ਸੀ ਕਿ ਅੰਜਲੀ ਨੇ ਟੂਣਾ ਕਰਕੇ ਉਸ ਨੂੰ ਮਾਰ ਦਿੱਤਾ ਹੈ।

*(ਪੀ. ਟੀ. ਆਈ.)*

## ਪਾਖੰਡੀ ਸਾਧ ਚੇਲੀ ਨੂੰ ਲੈ ਉਡਿਆ

ਰਾਮਾ ਮੰਡੀ, 8 ਦਸੰਬਰ (ਪੱਤਰ ਪ੍ਰੇਰਕ) : ਸਥਾਨਕ ਮੰਡੀ 'ਚ ਪੀਰਖਾਨਾ ਰੋਡ ਤੇ ਰਹਿੰਦੀ 22 ਸਾਲਾ ਪਰਮਜੀਤ ਕੌਰ ਉਰਫ਼ ਪੰਮੀ ਨੂੰ ਇੱਕ ਪਾਖੰਡੀ ਸਾਧ ਵੱਲੋਂ ਉਧਾਲ ਕੇ ਲੈ ਜਾਣ ਦੀ ਸੂਚਨਾ ਮਿਲੀ ਹੈ।

ਜਾਣਕਾਰੀ ਅਨੁਸਾਰ ਇਹ ਅਖੌਤੀ ਸਾਧ ਬੂਬਨੇ ਨੇ ਆਪਣਾ ਪਿੰਡ ਗੋਹਾਣਾ (ਹਰਿਆਣਾ) ਦੱਸਿਆ ਸੀ ਤੇ ਪਿਛਲੇ 4 ਮਹੀਨਿਆਂ ਤੋਂ ਕ੍ਰਿਸ਼ਨਾ ਦੇਵੀ ਪਤਨੀ ਬਿੱਲੂ ਰਾਮ ਦੇ ਘਰ ਰਹਿ ਰਿਹਾ ਸੀ। ਪਰ ਗੁਆਂਢ 'ਚ ਰਹਿੰਦੀ ਕੁੜੀ ਪਰਮਜੀਤ ਹਿਸਟੀਰੀਆ ਰੋਗ ਤੋਂ ਪੀੜਤ ਹੋਣ ਕਰਕੇ ਉਸਦੇ ਇਲਾਜ ਲਈ ਤੀਰਥ ਅਸਥਾਨ ਦੀ ਗੱਲ ਚਲਾ ਦਿੱਤੀ ਤੇ ਕਿਹਾ ਕਿ ਉਹ ਪੰਮੀ ਦੇ ਵਿਆਹ ਤੇ ਚੰਗਾ ਪੈਸਾ ਖਰਚ ਕਰੇਗਾ। ਪਰ ਇਨ੍ਹਾਂ ਉਕਸਾਊ ਗੱਲਾਂ ਦੇ ਵਿੱਚ ਹੀ ਇਹ ਬੂਬਨਾ 10 ਦਿਨਾਂ ਲਈ ਕਿਤੇ ਬਾਹਰ ਚਲਾ ਗਿਆ ਤੇ ਆ ਕੇ 21 ਨਵੰਬਰ ਨੂੰ ਤੀਰਥ ਅਸਥਾਨ ਦੀ ਯਾਤਰਾ ਰਾਹੀਂ ਇਲਾਜ ਵਾਸਤੇ 1000 ਰੁਪਏ ਉਧਾਰ ਮੰਗ ਲਏ। ਇਸ ਤੇ ਭੋਲੇ ਮਾਪਿਆਂ ਨੇ ਪੈਸਾ ਉਧਾਰ ਦੇ ਦਿੱਤੇ। ਪਰ ਅਗਵਾ ਦੀ ਅੰਤਲੀ ਘੜੀ 'ਚ ਸਾਧ ਕ੍ਰਿਸ਼ਨਾ ਦੇਵੀ, ਉਸ ਦਾ ਬੱਚਾ ਤੇ ਪੰਮੀ ਸਮੇਤ ਚਰਖੀ ਦਾਦਰੀ ਹੁੰਦੇ ਹੋਏ ਕੁਰੂਕਸ਼ੇਤਰ ਜਾ ਪੁੱਜੇ, ਤੇ ਉਥੇ ਡੇਰਿਆਂ 'ਚ ਇੱਕ ਸਾਧ ਨੇ ਕ੍ਰਿਸ਼ਨਾ ਦੇਵੀ ਨੂੰ 100 ਰੁਪਏ ਦਿੱਤੇ ਕਿਹਾ ਕਿ ਇਹ ਤੇਰੇ ਕੰਮ ਆਉਣਗੇ। ਪਰ ਇਸ ਸਮੇਂ ਤੱਕ ਸਾਧ ਤੇ ਪੰਮੀ ਗਾਇਬ ਸਨ। ਪੁਲੀਸ ਨੇ ਇਸ ਸਬੰਧੀ ਕੇਸ ਦਰਜ ਕਰ ਲਿਆ ਹੈ।

# ਸਰਗਰਮੀਆਂ

ਤਰਕਸ਼ੀਲ ਮੇਲਾ :– ਇਕਾਈ ਬਲਾਚੌਰ ਵੱਲੋਂ ਪਿੰਡ ਖੀਵੇਵਾਲ ਦੇ ਲੋਕਾਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਆਰਟ ਸੈਂਟਰ ਸਮਰਾਲਾ ਦੀ ਟੀਮ ਦੇ ਨਾਟਕ, 'ਤੇ ਦੇਵਪੁਰਸ਼ ਹਾਰ ਗਏ', 'ਸਾੜ ਸਤੀ' ਪੇਸ਼ ਕੀਤੇ। ਕੋਰਿਓਗ੍ਰਾਫੀ ' ਮੈਂ ਔਰਤ ਹਾਂ ਜੱਗ ਦੀ ਜਣਨੀ....' ਤੇ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ 'ਤੇ ਬੁੱਤ ਜਾਗ ਪਿਆ' ਅਤੇ ਹੋਰ ਨਾਟਕ ਪੇਸ਼ ਕੀਤੇ। ਸ਼੍ਰੀ ਨੰਦ ਲਾਲ ਅਤੇ ਤੇਜਪਾਲ ਨੇ 'ਜਾਦੂ ਇਕ ਕਲਾ ਹੈ' ਅਧੀਨ ਮੈਜਿਕ ਟ੍ਰਿਕਸ ਦਾ ਪ੍ਰੋਗਰਾਮ ਪੇਸ਼ ਕੀਤਾ। ਡਾ. ਚਮਨ ਲਾਲ, ਸਤਪਾਲ ਸਿੰਘ, ਅਜਮੇਰ ਸਿੰਘ ਅਤੇ ਤੇਜਪਾਲ ਸਿੰਘ ਨੇ ਲੋਕਾਂ ਨੂੰ ਵਹਿਮਾਂ–ਭਰਮਾਂ ਵਿਚੋਂ ਨਿਕਲਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਪ੍ਰੇਰਨਾ ਦਿੱਤੀ। ਸਮਾਗਮ ਦੇ ਅੰਤ ਵਿਚ ਭਖਦੇ ਅੰਗਆਰਿਆਂ ਤੇ ਨੰਗੇ ਪੈਰੀ ਚਲਕੇ ਵਿਖਾਇਆ ਗਿਆ।

ਚਮਨ ਲਾਲ, ਸਕੱਤਰ

ਤਰਕਸ਼ੀਲ ਟ੍ਰੇਨਿੰਗ ਕੈਂਪ :– ਇਕਾਈ ਜਗਰਾਉਂ ਵੱਲੋਂ ਇਕ ਟਰੇਨਿੰਗ ਕੈਂਪ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਔਰਤਾਂ ਸਮੇਤ ੪੦ ਦੇ ਕਰੀਬ ਸੂਝਵਾਨ ਮੈਂਬਰਾਂ ਨੇ ਹਿੱਸਾ ਲਿਆ। ਪ੍ਰੋ. ਸੁਖਵੰਤ ਬਰਨਾਲਾ ਨੇ ਮਾਦੇ ਤੋਂ ਮਨੁੱਖ ਤੱਕ ਦੇ ਕੀਵ ਵਿਕਾਸ ਬਾਰੇ ਬਹੁਤ ਹੀ ਵਿਸਥਾਰ ਅਤੇ ਸਰਲ ਢੰਗ ਨਾਲ ਕਾਣਕਾਰੀ ਦਿੱਤੀ। ਮਾਸਟਰ ਰਾਜਿੰਦਰ ਭਦੌੜ ਨੇ ਸੁਸਾਇਟੀ ਦੇ ਜਨਮ ਅਤੇ ਵਿਕਾਸ ਬਾਰੇ ਚਾਨਣਾ ਪਾਇਆ। ਮੈਂਬਰਾਂ ਵੱਲੋਂ ਉਠਾਏ ਗਏ ਸ਼ੰਕਿਆਂ ਨੂੰ ਵੀ ਨਵਿਰਤ ਕੀਤਾ ਗਿਆ।

ਬਲਦੇਵ ਜਲਾਲ

ਤਰਕਸ਼ੀਲ ਕਾਫਲਾ :– ਇਕਾਈ ਗੜਸ਼ੰਕਰ ਵੱਲੋਂ ਤਰਕਸ਼ੀਲ ਕਾਫਲਾ ਗੜਸ਼ੰਕਰ, ਬਗਵਾਈ ਇਬਰਾਹੀਮਪੁਰ, ਗੱਕ ਫੁਲੂ, ਸਮੁੰਦੜਾ, ਰਾਮਗੜ ਡੁੰਗੀਆਂ ਚੱਕ ਸਿੰਘਾ, ਚੱਕ ਗੁਰੂ, ਰੁੜਕੀ ਖਾਸ ਅਤੇ ਪਨਾਮ ਆਦਿ ਪਿੰਡਾਂ, ਕਸਬਿਆਂ ਵਿਚ ਚਲਾਇਆ ਗਿਆ। ਕਾਫਲੇ ਦੇ ਵੱਖ–ਵੱਖ ਪੜਾਆਂ ਉਪਰ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤੇ। ਨਾਟਕ 'ਚਿੜੀ ਅਤੇ ਕਾਂ' ਨਵਾਂ ਸ਼ਹਿਰ ਇਕਾਈ ਨੇ ਮੰਚਿਤ ਕੀਤਾ। ਮੈਜਿਕ ਟ੍ਰਿਕਸ ਦਾ ਪ੍ਰੋਗਰਾਮ ਵੀ ਕੀਤਾ ਗਿਆ। ਮਾ. ਜਗਦੀਸ਼ ਨੇ ਵਹਿਮਾਂ ਭਰਮਾਂ ਦੇ ਖਿਲਾਫ ਗੀਤ ਪੇਸ਼ ਕੀਤੇ। ਤਰਕਸ਼ੀਲ ਆਗੂ ਸੱਤਪਾਲ ਸਲੇਹ, ਪ੍ਰੋ: ਦਿਲਬਾਗ ਸਿੰਘ ਅਤੇ ਅਜਮੇਰ ਸਿੰਘ ਨੇ ਲੋਕਾਂ ਦੇ ਇਕੱਠਾਂ ਨੂੰ ਸੰਬੋਧਤ ਕੀਤਾ।

ਮਾਸਟਰ ਨਰੇਸ਼

ਤਰਕਸ਼ੀਲ ਮੇਲਾ :– ਇਕਾਈ ਗੜਸ਼ੰਕਰ ਵੱਲੋਂ ਡਾ. ਇਬਰਾਹੀਮ ਕਾਵੂਰ ਅਤੇ ਨਰਾਇਣ ਸਿੰਘ ਬੀਰਮੀ ਦੀ ਯਾਦ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਸਮੇਂ ਮਾਸਟਰ ਜਗਦੀਸ਼, ਮਨਜੀਤ ਹਰਮਨ, ਵਿਜੇ ਕੁਮਾਰ, ਰਣਜੀਤ ਰਾਣਾ ਅਤੇ ਸੰਤੋਖ ਸਿੰਘ ਨੇ ਗੀਤ ਗਾਏ। 'ਜਾਦੂ ਇਕ ਕਲਾ ਹੈ' ਅਧੀਨ ਕੀਤੇ ਗਏ ਮੈਜਿਕ ਟ੍ਰਿਕਸ ਦੇ ਪ੍ਰੋਗਰਾਮ ਵਿਚ ਮਾ. ਨਰੇਸ਼, ਡਾ. ਜੁਗਿੰਦਰ ਅਤੇ ਕੁਲਦੀਪ ਇਬਰਾਹੀਮਪੁਰੀ ਨੇ ਵੱਖ–ਵੱਖ ਟ੍ਰਿਕ ਬਹੁਤ ਹੀ ਖੂਬਸੂਰਤੀ ਨਾਲ ਪੇਸ਼ ਕੀਤੇ। ਲੋਕ ਕਲਾ ਮੰਚ ਮੁਲਾਂਪੁਰ ਦੀ ਨਾਟਕ ਟੀਮ ਨੇ ਮੁਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ 'ਭੂਤਾਂ ਦੀ ਰੋਟੀ', 'ਸੁੱਕੀ ਕੁੱਖ' ਅਤੇ 'ਮਿੱਟੀ ਦਾ ਬਾਵਾ' ਨਾਟਕ ਪੇਸ਼ ਕੀਤੇ। ਨਾਟਕ 'ਮਿੱਟੀ ਦਾ ਬਾਵਾ' ਲਾਹੌਰ ਅਤੇ ਦਿੱਲੀ ਦੀ ਆਪਸੀ ਰਾਜਨੀਤਿਕ ਦੁਸ਼ਮਣੀ ਪਰ ਲੋਕਾਂ ਦੀ ਗੂੜੀ ਸਭਿਆਚਾਰਕ ਸਾਂਝ ਦੀ ਗੱਲ ਕਰਦਾ ਸੀ। ਲੋਕ ਕਲਾ ਮੰਚ ਰੇਲ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਨੇ 'ਟੋਆ' ਅਤੇ 'ਤੇ ਦੇਵ ਪੁਰਸ਼ ਹਾਰ ਗਏ' ਨਾਟਕ ਨੂੰ ਮੰਚਿਤ ਕੀਤਾ। ਪ੍ਰੋ. ਦਿਲਬਾਗ, ਅਜਮੇਰ ਸਿੰਘ ਅਤੇ ਸਤਪਾਲ ਸਲੇਹ ਨੇ ਆਪਣੇ ਭਾਸ਼ਣਾਂ ਰਾਹੀ ਲੋਕਾਂ ਨੂੰ ਕਿਸਮਤ, ਕਰਮਾਂ ਦੇ ਗੇੜ ਵਿਚੋਂ ਨਿਕਲਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਪ੍ਰੇਰਨਾ ਦਿੱਤੀ। ਇਸ ਮੌਕੇ ਤੇ ਤਰਕਸ਼ੀਲ ਪ੍ਰਦਰਸ਼ਨੀ ਅਤੇ ਤਰਕਸ਼ੀਲ ਸਾਹਿਤ ਦਾ ਸਟਾਲ ਲਾਇਆ ਗਿਆ। ਲੋਕਾਂ ਨੇ ਪ੍ਰੋਗਰਾਮ ਵਿਚ ਕਾਫੀ ਦਿਲਚਸਪੀ ਲਈ।

ਕੁਲਦੀਪ ਇਬਰਾਹੀਮਪੁਰੀ

ਤਰਕਸ਼ੀਲ ਪ੍ਰੋਗਰਾਮ :– ਨਵੀਂ ਬਣੀ ਇਕਾਈ ਦੇਵੀਗੜ ਵੱਲੋਂ ਦੇਵੀਗੜ ਅਤੇ ਭਗਵਾਨਪੁਰ ਜੱਟਾਂ ਪਿੰਡਾਂ ਤੇ ਸਕੂਲਾਂ ਵਿਚ ਪ੍ਰੋਗਰਾਮ ਕਰਵਾਏ ਗਏ। 'ਜਾਦੂ ਇਕ ਕਲਾ ਹੈ' ਅਧੀਨ ਰਾਮ ਕੁਮਾਰ ਅਤੇ ਸਰਬਜੀਤ ਨੇ ਮੈਜਿਕ ਟ੍ਰਿਕਾਂ ਰਾਹੀ ਵਿਦਿਆਰਥੀਆਂ ਨੂੰ ਵਿਗਿਆਨਕ ਜਾਣਕਾਰੀ ਦਿੱਤੀ। ਖੁਸ਼ਵੰਤ ਬਰਗਾੜੀ ਨੇ ਆਪਣੇ ਭਾਸ਼ਣ ਰਾਹੀ ਵਿਦਿਆਰਥੀਆਂ ਨੂੰ ਵਹਿਮਾਂ–ਭਰਮਾਂ ਪਿਛੇ ਕੰਮ ਕਰਦੇ ਕਾਰਨ ਸਮਝਾਏ ਅਤੇ ਤਕਦੀਰਾਂ ਦੇ ਚੱਕਰਾਂ ਵਿਚੋਂ ਨਿਕਲਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੇ ਪ੍ਰੇਰਨਾ ਦਿੱਤੀ।

ਰਣਜੀਤ ਸਿੰਘ

ਸਕੂਲਾਂ ਵਿਚ ਪ੍ਰੋਗਰਾਮ :– ਰਾਮਪੁਰਾ ਇਕਾਈ ਵੱਲੋਂ ਵਿਦਿਆਰਥੀਆਂ ਵਿਚ ਤਰਕਸ਼ੀਲ ਸੋਚ ਦੇ ਪਸਾਰ ਲਈ ਸਕੂਲਾਂ ਵਿਚ ਪ੍ਰੋਗਰਾਮ ਕਰਨ ਦੀ ਮੁਹਿੰਮ ਸ਼ੁਰੂ ਕੀਤੀ ਹੋਈ ਹੈ। ਇਸੇ ਮੁਹਿੰਮ ਦੇ ਤਹਿਤ ਹਰਨਾਮ ਸਿੰਘ ਵਾਲਾ, ਪਿਥੋ ਅਤੇ ਭੈਣੀ ਵਿਖੇ ਪ੍ਰੋਗਰਾਮ ਕੀਤੇ ਗਏ। ਵਿਦਿਆਰਥੀਆਂ ਨੂੰ ਵਹਿਮਾਂ–ਭਰਮਾਂ ਪਿਛੇ ਕੰਮ ਕਰਦੇ ਕਾਰਨਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ।

ਤਰਕਸ਼ੀਲ ਮੇਲੇ :– ਰਾਮਪੁਰਾ ਇਕਾਈ ਵਲੋਂ ਕੋਟੜਾ ਕੌੜਿਆਂ ਵਾਲਾ ਮੰਡੀ ਕਲਾਂ, ਕਰਾੜਵਾਲਾ, ਭੁੱਚੋ ਮੰਡੀ ਆਦਿ ਥਾਵਾਂ ਤੇ ਤਰਕਸ਼ੀਲ ਮੇਲੇ ਕਰਵਾਏ ਗਏ। ਇਨ੍ਹਾਂ ਮੇਲਿਆਂ ਵਿਚ ਆਰਟ ਸੈਂਟਰ ਸਮਰਾਲਾ



ਦੀ ਟੀਮ ਨੇ ਤਰਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜਸਤੀ' ਨਾਟਕ ਪੇਸ਼ ਕੀਤੇ ਗਏ। 'ਮੈਂ ਧਰਤੀ ਪੰਜਾਬ ਦੀ 'ਕੋਰਿਓਗ੍ਰਾਫੀ ਵੀ ਪੇਸ਼ ਕੀਤੀ ਗਈ। 'ਲੋਕ ਚੇਤਨਾ ਕਲਾ ਮੰਚ' ਰਾਮਪੁਰਾ ਦੀ ਟੀਮ ਨੇ 'ਤਮਾਸ਼ਾ–ਏ–ਹਿੰਦੁਸਤਾਨ' ਅਤੇ ਹੋਰ ਨਾਟਕ ਇਸ ਮੌਕੇ ਤੇ ਪੇਸ਼ ਕੀਤੇ। ਜਗਸੀਰ ਜੀਦਾ ਨੇ ਲੋਕ ਸ਼ੈਲੀ ਵਿੱਚ ਤਰਕਸ਼ੀਲ ਗੀਤ ਅਤੇ ਬੋਲੀਆਂ ਪੇਸ਼ ਕੀਤੀਆਂ। ਰਾਜਿੰਦਰ ਭਦੌੜ ਅਤੇ ਕ੍ਰਿਸ਼ਨ ਬਰਗਾੜੀ ਨੇ ਆਪਣੇ ਭਾਸ਼ਣਾਂ ਰਾਹੀਂ ਲੋਕਾਂ ਨੂੰ ਅੰਧਵਿਸ਼ਵਾਸਾਂ ਦੀ ਜਿੱਲ੍ਹਣ ਵਿੱਚੋਂ ਨਿਕਲਕੇ ਅਗਾਂਹਵਧੂ ਅਤੇ ਉਸਾਰੂ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। ਇਹਨਾਂ ਮੇਲਿਆਂ ਦੌਰਾਨ ਅਸ਼ੋਕ ਚੌਂਕੇ, ਰਘਬੀਰ ਸਿੰਘ ਮੰਡੀ ਕਲਾਂ, ਭੋਲਾ ਸਿੰਘ ਬੁੱਗਰ, ਸਾਧੂ ਸਿੰਘ ਅਤੇ ਪੁਰਲੀ ਕਲੱਬ ਦਾ ਸਨਮਾਨ ਕੀਤਾ ਗਿਆ। ਕੇਵਲ ਜੀਦਾ ਦੀ ਅਗਵਾਈ ਹੇਠ ਤਰਕਸ਼ੀਲ ਪ੍ਰਦਰਸ਼ਨੀ ਅਤੇ ਕਿਤਾਬਾਂ ਦੀਆਂ ਸਟਾਲਾਂ ਲਾਈਆਂ ਗਈਆਂ।

*ਅਰਸ਼ਦੀਪ ਮਹਿਰਾਜ*

ਤਰਕਸ਼ੀਲ ਪ੍ਰੋਗਰਾਮ : ਇਕਾਈ ਬਰਗਾੜੀ ਵੱਲੋਂ ਮਹਿਮਾ, ਸਾਦਿਕ, ਜਲਾਲਾਬਾਦ, ਮੋਹਨਕੇ ਹਠਾੜ, ਸੰਗਧੌਣ, ਲੰਗੇਆਣਾ ਆਦਿ ਥਾਵਾਂ ਤੇ ਤਰਕਸ਼ੀਲ ਪ੍ਰੋਗਰਾਮ ਕੀਤੇ। ਇਹਨਾਂ ਪ੍ਰੋਗਰਾਮਾਂ ਵਿੱਚ 'ਜਾਦੂ ਇੱਕ ਕਲਾ ਹੈ' ਅਧੀਨ ਰੇਸ਼ਮ ਸਿੰਘ, ਰਣਜੀਤ ਸਿਵੀਆਂ, ਅਤੇ ਸੁਖਰਾਜ ਸਿੰਘ ਨੇ ਮੈਜਿਕ ਟ੍ਰਿਕ ਕਰਕੇ ਵਹਿਮਾਂ–ਭਰਮਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਜਾਣਕਾਰੀ ਦਿੱਤੀ। ਸਤਵਿੰਦਰ ਨੇ ਵੱਖ ਵੱਖ ਥਾਵਾਂ ਉੱਪਰ ਅੱਖਾਂ 'ਤੇ ਪੱਟੀ ਬੰਨ੍ਹਕੇ ਮੋਟਰਸਾਈਕਲ ਚਲਾਉਣ ਦੇ ਟ੍ਰਿਕ ਦਾ ਪ੍ਰਦਰਸ਼ਨ ਕੀਤਾ। ਰਾਜਿੰਦਰ ਅਤੇ ਬਲਜਿੰਦਰ ਨੇ ਤਰਕਸ਼ੀਲ ਪ੍ਰਦਰਸ਼ਨੀ ਅਤੇ ਕਿਤਾਬਾਂ ਦਾ ਸਟਾਲ ਲਾਇਆ। ਮਾਨਸਿਕ ਰੋਗਾਂ ਦਾ ਇਲਾਜ ਕੇਂਦਰ ਡਾ. ਚੰਨਣ ਵਾਂਦਰ ਦੀ ਅਗਵਾਈ ਹੇਠ ਹਰੇਕ ਐਤਵਾਰ ਪੂਰੀ ਸਫ਼ਲਤਾ ਨਾਲ ਚਲਾਇਆ ਜਾ ਰਿਹਾ ਹੈ।

*ਸੁਖਰਾਜ ਸਿੰਘ*

ਲਾਭ ਸਿੰਘ ਨੂੰ ਸਮਰਪਿਤ ਪ੍ਰੋਗਰਾਮ : ਇਕਾਈ ਬਠਿੰਡਾ ਵਲੋਂ ਪਿੰਡ ਚੋਟੀਆਂ ਵਿਖੇ ਲਾਭ ਸਿੰਘ ਦੀ ਬਰਸੀ ਮੌਕੇ ਯਾਦ ਨੂੰ ਤਾਜ਼ਾ ਕਰਦਿਆਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਰਾਮ ਨਿਰਮਾਣ ਨੇ ਗੀਤ 'ਦੇਈਏ ਸ਼ਰਧਾਂਜਲੀਆਂ' ਪੇਸ਼ ਕਰਕੇ ਮੇਲੇ ਦੀ ਸ਼ੁਰੂਆਤ ਕੀਤੀ। 'ਨਵ ਚੇਤਨਾ ਮੰਚ' ਬਠਿੰਡਾ ਦੀ ਟੀਮ ਨੇ ਕੋਰੀਓਗ੍ਰਾਫ਼ੀਆਂ 'ਲੋਰੀਆਂ' ਅਤੇ 'ਮੈਂ ਧਰਤੀ ਪੰਜਾਬ ਦੀ..' ਪੇਸ਼ ਕੀਤੀਆਂ। ਨਾਟਕ '...ਤੇ ਦੇਵਪੁਰਸ਼ ਹਾਰ ਗਏ' ਅਤੇ 'ਬੰਤਾ ਸਿੰਘ ਨੰਗ ਹੋ ਗਿਆ' ਪੇਸ਼ ਕੀਤੇ ਗਏ। ਮਾਸਟਰ ਰਾਜਿੰਦਰ ਭਦੌੜ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਇਨਸਾਨ ਵੱਲੋਂ ਕੀਤੇ ਜਾਂਦੇ ਉਸਾਰੂ ਅਤੇ ਅਗਾਂਹਵਧੂ ਕੰਮਾਂ ਦੀ ਸਾਰਥਿਤਾ ਬਾਰੇ ਜਾਣਕਾਰੀ ਦਿੱਤੀ ਅਤੇ ਕਿਹਾ ਕਿ ਇਸਦੇ ਲਈ ਵਹਿਮਾਂ ਭਰਮਾਂ ਦਾ ਤਿਆਗ ਕਰਕੇ ਵਿਗਿਆਨਕ ਸੋਚ ਅਪਨਾਉਣੀ ਲਾਜ਼ਮੀ ਹੈ। ਲਾਭ ਸਿੰਘ ਦੇ ਸਾਥੀ ਰਹੇ ਗੁਰਦੁਵਾਰੇ ਦੇ ਮਹੰਤ ਨੇ ਵੀ ਇਸ ਮੌਕੇ ਤੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਲਾਭ ਸਿੰਘ ਦੇ ਵਿਚਾਰਾਂ ਤੇ ਅਮਲ ਕਰਨਾ ਹੀ ਉਹਨਾਂ ਨੂੰ ਸੱਚੀ ਸ਼ਰਧਾਂਜਲੀ ਹੈ। ਬਠਿੰਡਾ ਇਕਾਈ ਦੇ ਪ੍ਰਧਾਨ ਬਲਦੇਵ ਸਿੰਘ ਨੇ ਇਸ ਮੌਕੇ ਕਿਹਾ ਕਿ ਲਾਭ ਸਿੰਘ ਦੀ ਯਾਦ ਵਿੱਚ ਹਰ ਸਾਲ ਇਸ ਤਰ੍ਹਾਂ ਹੀ ਤਰਕਸ਼ੀਲ ਮੇਲਾ ਕਰਵਾਇਆ ਜਾਇਆ ਕਰੇਗਾ।

*ਹਰਦੀਪ ਮਹਿਣਾ*

ਜਾਦੂ ਇੱਕ ਕਲਾ ਹੈ : ਇਕਾਈ ਮੁਹਾਲੀ ਵੱਲੋਂ ਬਾਬਾ ਸ਼ੇਖ਼ ਫਰੀਦ ਬਲੱਡ ਡੋਨਰਜ਼ ਕਲੱਬ ਚੰਡੀਗੜ੍ਹ ਵੱਲੋਂ ਆਯੋਜਿਤ ਖੂਨਦਾਨ ਕੈਂਪ ਸਮੇਂ ਮੈਜਿਕ ਟ੍ਰਿਕਸ ਪੇਸ਼ ਕਰਕੇ ਵਹਿਮਾ ਭਰਮਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਜਾਣਕਾਰੀ ਦਿੱਤੀ। ਜਸਵੰਤ ਸਿੰਘ ਨੇ ਇਕੱਠੇ ਲੋਕਾਂ ਨੂੰ ਸੁਸਾਇਟੀ ਦੇ ਕੰਮ ਕਰਨ ਦੇ ਢੰਗ ਅਤੇ ਵਿਚਾਰਧਾਰਾ ਬਾਰੇ ਦੱਸਿਆ। ਇਸ ਮੌਕੇ ਤੇ ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ।

*ਪਰਮਿੰਦਰ ਸਿੰਘ*

ਤਰਕਸ਼ੀਲ ਪ੍ਰੋਗਰਾਮ : ਇਕਾਈ ਕੰਧਾਲਾ ਜੱਟਾਂ ਵੱਲੋਂ ਨੈਣੋਵਾਲ, ਧੂਤਾਂ ਅਤੇ ਕੋਠੇ ਜੱਟਾਂ ਵਿਖੇ ਪ੍ਰੋਗਰਾਮ ਕੀਤੇ ਗਏ। ਤੇਜਪਾਲ ਦੀ ਅਗਵਾਈ ਹੇਠ ਕੀਤੇ ਗਏ ਇਹਨਾਂ ਪ੍ਰੋਗਰਾਮਾਂ ਵਿਚ ਵੀ ਲੋਕਾਂ ਨੂੰ ਅੰਧਵਿਸ਼ਵਾਸ ਤਿਆਗਕੇ, ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਪ੍ਰੇਰਨਾ ਦਿੱਤੀ ਗਈ।

*ਬਲਵਿੰਦਰ ਸਿੰਘ*

ਨਵੀਂ ਇਕਾਈ ਸਰਾਂ ਦੀਆਂ ਸਰਗਰਮੀਆਂ : ਇਸ ਇਕਾਈ ਵੱਲੋਂ ਪਿਛਲੇ ਸਮੇਂ ਵਿੱਚ ਕੀਤੇ ਕੰਮਾਂ ਦੀ ਰੂਪ–ਰੇਖਾ ਇਸ ਪ੍ਰਕਾਰ ਹੈ।

1. 26 ਮਈ ਨੂੰ ਇਲਾਕਾ ਆਰਗੇਨਾਈਜ਼ਰ ਤੇਜਪਾਲ ਦੀ ਮੌਜੂਦਗੀ ਵਿੱਚ 16 ਵਿਅਕਤੀਆਂ ਨੇ ਮੈਂਬਰਸ਼ਿਪ ਲਈ ਜਿਸ ਵਿੱਚ ਸਰਬਸੰਮਤੀ ਨਾਲ ਪ੍ਰਧਾਨ : ਨਰਿੰਦਰ ਸਿੰਘ, ਸਕੱਤਰ : ਸ੍ਰੀ ਬਲਵਿੰਦਰ ਸਿੰਘ, ਪ੍ਰਚਾਰ ਸਕੱਤਰ : ਦਿਲਰਾਜ ਕੁਮਾਰ, ਮੀਤ ਪ੍ਰਧਾਨ : ਹਿੰਮਤ ਸਿੰਘ ਤੇ ਖਜਾਨਚੀ : ਵਿਨੋਦ ਕੁਮਾਰ ਸੋਢੀ, ਪ੍ਰੈਸ ਸਕੱਤਰ : ਸੁਖਜੀਤ ਸਿੰਘ ਦੀ ਚੋਣ ਕੀਤੀ ਗਈ।
2. 15 ਜੂਨ ਨੂੰ ਪਿੰਡ ਨੈਣੋਵਾਲ ਵੈਦ, ਡਾਕਖਾਨਾ ਸੀਕਰੀ (ਹੁਸ਼ਿਆਰਪੁਰ) ਵਿਖੇ ਸਾਥੀ ਤੇਜਪਾਲ ਦੀ ਮੌਜੂਦਗੀ ਵਿੱਚ ਪਿੰਡ ਵਾਸੀਆਂ ਨੂੰ ਮੈਜਿਕ ਟ੍ਰਿਕ ਦਿਖਾ ਕੇ ਅੰਧਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਵਿੱਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਰਾਤ ਨੂੰ ਕੇਡਰ ਕੈਂਪ ਵਿੱਚ ਤੇਜਪਾਲ ਜੀ ਨੇ ਤਰਕਸ਼ੀਲ ਸੁਸਾਇਟੀ ਦੀ ਸਾਰਥਿਕਤਾ ਬਾਰੇ ਦੱਸਿਆ।

ਇਸ ਤੋਂ ਇਲਾਵਾ ਪਿੰਡ ਧੂਤਾਂ (ਹੁਸ਼ਿਆਰਪੁਰ) ਤੇ ਪਿੰਡ ਕੋਠੇ ਜੱਟਾਂ ਦੇ ਮਿਡਲ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ ਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ।

*ਸੰਖੇਪ ਜੀਵਨੀ :*

## ਜੇਮਜ਼ ਵਾਟ (1736-1819)

ਜੇਮਜ਼ ਵਾਟ, ਗਲੈਸਗੋ ਦੇ ਨਜ਼ਦੀਕ 19 ਜਨਵਰੀ 1736 ਨੂੰ ਜਨਮਿਆ। ਜੇਮਜ਼ ਵਾਟ ਇੱਕ ਮਾੜੂਆ ਜਿਹਾ ਬੱਚਾ ਸੀ ; ਜੋ ਅੱਧੇ ਸਿਰ ਦਰਦ ਦੀ ਬੀਮਾਰੀ ਤੋਂ ਪੀੜਤ ਸੀ ਅਤੇ ਮਾੜੀ ਸਿਹਤ ਕਾਰਣ ਸਕੂਲੋਂ ਅਕਸਰ ਗੈਰਹਾਜ਼ਰ ਰਹਿੰਦਾ ਸੀ। ਸੋ ਉਸ ਦੇ ਮਾਪਿਆਂ ਨੇ ਉਸ ਨੂੰ ਘਰੇ ਹੀ ਪੜ੍ਹਨਾ ਲਿਖਣਾ ਅਤੇ ਹਿਸਾਬ ਸਿਖਾਇਆ। ਉਸ ਦੇ ਪਿਤਾ ਨੇ ਉਸ ਨੂੰ ਤਰਖਾਣਾ ਕੰਮ ਦੇ ਸੰਦਾਂ ਦੀ ਇੱਕ ਸੰਦਕੂੜੀ ਦਿੱਤੀ ਜਿਸ ਨਾਲ ਉਹ ਆਪਣੀਆਂ ਵਿਹਲੀਆਂ ਘੜੀਆਂ 'ਚ ਆਨੰਦ ਮਾਣਦਾ। ਜੇਮਜ਼ ਨੇ ਹੌਲੀ ਹੌਲੀ ਗੰਭੀਰ ਅਧਿਐਨ ਦੀ ਆਦਤ ਵਿਕਸਤ ਕੀਤੀ। ਉਹ ਸਰੀਰ ਵਿਗਿਆਨ ਵਿੱਚ ਡੂੰਘਾ ਖੁੱਭ ਗਿਆ ਅਤੇ ਉਹ ਇੱਕ ਸਰਜਨ ਬਣਨ ਦੇ ਸੁਪਨੇ ਲੈਣ ਲੱਗਾ, ਬੇਸ਼ੱਕ ਬਾਅਦ ਵਿੱਚ ਉਸ ਨੇ ਆਪਣਾ ਇਰਾਦਾ ਬਦਲ ਲਿਆ, ਕਿਉਂਕਿ ਨਾਜ਼ੁਕ ਮਿਜਾਜ਼ ਹੋਣ ਕਾਰਣ ਉਹ ਬੀਮਾਰ ਵਿਅਕਤੀਆਂ ਦੀ ਪੀੜਾ ਨੂੰ ਜਰ ਨਹੀਂ ਸੀ ਸਕਦਾ। ਫੇਰ ਉਸ ਦੀ ਰੁਚੀ ਰੇਖਾ ਗਣਿਤ ਵਿੱਚ ਹੋ ਗਈ।

ਇਸੇ ਦੌਰਾਨ, ਜੇਮਜ਼ ਦੇ ਬਾਪ ਦਾ ਇੱਕ ਸਮੁੰਦਰੀ ਜਹਾਜ਼ ਸਮੁੰਦਰ 'ਚ ਗੁੰਮ ਗਿਆ, ਅਤੇ ਇਉਂ ਪਰਿਵਾਰ ਨੂੰ ਵੱਡਾ ਘਾਟਾ ਪਿਆ ਅਤੇ ਉਹ ਆਰਥਿਕ ਸੰਕਟ 'ਚ ਫਸ ਗਏ। ਫੇਰ ਜੇਮਜ਼ ਸਿਰ ਜ਼ਿੰਮੇਵਾਰੀ ਪਈ ਕਿ ਉਹ ਘਰ ਦੇ ਖਰਚਿਆਂ ਲਈ ਕੁਝ ਕਮਾ ਕੇ ਲਿਆਏ। ਉਸ ਦਾ ਜੀਅ ਕਰਦਾ ਸੀ ਕਿ ਉਹ ਗਣਿਤ ਲਈ ਸੰਦਾਂ ਦਾ ਨਿਰਮਾਣ ਕਰੇ, ਪਰ ਉਸ ਕੋਲ ਨਾ ਤਾਂ ਪੈਸਾ ਸੀ ਅਤੇ ਨਾ ਹੀ ਕੋਈ ਤਜਰਬਾ। 18 ਵਰ੍ਹਿਆਂ ਦੀ ਉਮਰ 'ਚ ਜੇਮਜ਼ ਗਲੈਸਗੋ ਆਇਆ ਤੇ ਉਸ ਦੀ ਮੁਲਾਕਾਤ ਰੌਬਰਟ ਡਿੱਕ ਨਾਲ ਹੋਈ ਜੋ ਯੂਨੀਵਰਸਿਟੀ ਵਿੱਚ ਕੁਦਰਤੀ ਦਰਸ਼ਨ ਦਾ ਪ੍ਰੋਫੈਸਰ ਸੀ। ਉਸ ਨੇ ਜੇਮਜ਼ ਨੂੰ ਲੰਡਨ ਵਿਚ ਜਾਕੇ ਸੰਦ-ਨਿਰਮਾਣ ਦਾ ਕੰਮ ਸਿੱਖਣ ਲਈ ਨਸੀਹਤ ਦਿੱਤੀ। ਇਸ ਕੰਮ ਦੇ ਵਿਸ਼ੇਸ਼ਗ ਜੇਮਜ਼ ਸ਼ਾਰਟ ਦੇ ਨਾਂ ਡਿੱਕ ਨੇ ਇੱਕ ਰੁੱਕਾ ਵੀ ਘੱਲਿਆ।

1755 ਵਿੱਚ ਜੇਮਜ਼ ਲੰਡਨ ਪਹੁੰਚਿਆ। ਸਾਲ ਭਰ ਦੀ ਮਿਹਨਤ ਬਾਅਦ ਉਹ ਵਧੀਆ ਖਾਸੇ ਦੇ ਸੰਦ ਬਣਾਉਣ ਲੱਗ ਪਿਆ। ਫੇਰ ਉਹ ਯੂਨੀਵਰਸਿਟੀ ਦੀ ਲੈਬਾਰਟਰੀ ਵਿੱਚ ਸੰਦਾਂ ਨੂੰ ਸਾਫ਼ ਕਰਨ ਤੇ ਸਾਂਭਣ ਦੇ ਕੰਮ ਤੇ ਲੱਗ ਗਿਆ ਅਤੇ ਉਸ ਦਾ ਗੁਜ਼ਾਰਾ ਹੋਣ ਲੱਗ ਪਿਆ।

17 ਵਰ੍ਹਿਆਂ ਦਾ ਗਰੈਜੂਏਟ ਰੋਬਿਨਸਨ ਆਪਣਾ ਜ਼ਿਆਦਾ ਵਕਤ ਜੇਮਜ਼ ਕੋਲ ਕੱਟਣ ਲੱਗ ਪਿਆ, ਬਾਅਦ ਵਿੱਚ ਉਸ ਈਡਨਬਰਗ ਵਿੱਚ ਕੁਦਰਤੀ ਵਿਗਿਆਨ ਦਾ ਪ੍ਰੋਫੈਸਰ ਬਣ ਗਿਆ। 1759 ਵਿੱਚ ਰੋਬਿਨਸਨ ਨੇ ਜੇਮਜ਼ ਦਾ ਭਾਫ਼ ਇੰਜਣ ਵੱਲ ਧਿਆਨ ਦਿਵਾਇਆ। ਉਸ ਨੇ ਇਸ ਇੰਜਣ ਨਾਲ ਪਹੀਆਂ ਵਾਲੀ ਗੱਡੀ ਨੂੰ ਚਲਾਉਣ ਦੀ ਸੰਭਾਵਨਾ ਬਾਰੇ ਜੇਮਜ਼ ਨਾਲ ਵਿਚਾਰ ਵਟਾਂਦਰਾ ਕੀਤਾ।

1768 ਵਿੱਚ ਜੇਮਜ਼ ਨੇ ਇੱਕ ਨਿੱਕਾ ਜਿਹਾ ਇੰਜਣ ਬਣਾਇਆ ਅਤੇ ਤਜਰਬੇ ਕੀਤੇ। ਪਰ ਕੁਝ ਤਕਨੀਕੀ ਅੜਚਣਾਂ ਕਰਕੇ ਗੱਲ ਅੱਗੇ ਨਹੀਂ ਤੁਰੀ। ਫੇਰ ਜੇਮਜ਼ ਨੇ ਪੂਰੇ ਅਕਾਰ ਵਾਲਾ ਇੰਜਣ ਬਣਾਇਆ। ਅਸਲ ਵਿੱਚ ਅਜੇਹਾ ਕੰਮ ਕਰਨ ਦਾ ਉਸ ਕੋਲ ਕੋਈ ਤਜਰਬਾ ਨਹੀ ਸੀ ਅਤੇ ਨਾ ਹੀ ਪੈਸੇ। ਉਸ ਦੇ ਰਾਹ ਵਿੱਚ ਅਣਕਿਆਸੀਆਂ ਸਮੱਸਿਆਵਾਂ ਆਈਆਂ। ਤਜਰਬਾ ਕਰਨ ਲਈ ਉਸ ਨੇ ਆਪਣੇ ਦੋਸਤ ਕੋਲੋਂ 1200 ਪੌਂਡ ਉਧਾਰ ਲਿਆ।

ਸਮੱਸਿਆਵਾਂ ਦੇ ਬਾਵਜੂਦ, ਵਾਟ ਨੇ ਨਿਰੰਤਰ ਤਜਰਬੇ ਕਰਨੇ ਜਾਰੀ ਰੱਖੇ। ਇਸੇ ਦੌਰਾਨ ਉਸ ਨੂੰ ਭਾਫ਼ ਦੀ ਅਸਾਧਾਰਣ ਤਾਪ ਸ਼ਕਤੀ ਦਾ ਪਤਾ ਲੱਗਿਆ। ਵਾਟ ਨੇ ਲੱਭਿਆ ਕਿ 212 ਦਰਜਾ ਫਾਰਨਹੀਟ ਭਾਫ਼ ਦਾ ਇੱਕ ਪੌਂਡ, 5 ਪੌਂਡ ਪਾਣੀ ਦੇ ਤਾਪਮਾਨ ਨੂੰ 32 ਫਾਰਨਹੀਟ ਤੋਂ 212 ਫਾਰਨਹੀਟ ਵਿੱਚ ਤਬਦੀਲ ਕਰ ਦਿੰਦਾ ਹੈ। ਇਉਂ ਵਾਟ ਨੇ ਕੁਸ਼ਲਤਾਪੂਰਵਕ ਸਾਇੰਸ ਦੇ ਨਿਯਮ – ਭਾਫ਼ 'ਚ ਲੁਕੇ ਹੋਏ ਤਾਪ – ਨੂੰ ਲਾਗੂ ਕਰਕੇ ਭਾਫ਼ ਇੰਜਣ ਦੀ ਸਿਰਜਣਾ ਕੀਤੀ। ਆਪਣੇ ਭਾਫ਼ ਇੰਜਣ ਨੂੰ ਉਸ ਨੇ 1769 ਵਿੱਚ ਪੇਟੈਂਟ (ਕਾਢ ਦਾ ਅਧਿਕਾਰ) ਕਰਵਾ ਲਿਆ ਅਤੇ ਪਹੀਆਂ ਵਾਲੇ ਵਾਹਨ ਨੂੰ ਭਾਫ਼ ਇੰਜਣ ਨਾਲ 1784 'ਚ ਚਲਾ ਲਿਆ। ਇਸ ਤੋਂ ਬਿਨਾਂ ਵਾਟ ਨੇ ਕੁਝ ਹੋਰ ਖੋਜਾਂ ਵੀ ਕੀਤੀਆਂ – ਹੱਥ ਲਿਖਤਾਂ ਦੀ ਨਕਲ ਲਈ ਛਾਪਾਖਾਨਾ, ਡਰਾਇੰਗ ਮਸ਼ੀਨ ਅਤੇ ਇੱਕ ਔਜ਼ਾਰ – ਜੋ ਤਾਰਿਆਂ ਤੇ ਉਪਗ੍ਰਹਿ ਦਰਮਿਆਨ ਫਾਸਲੇ ਨੂੰ ਮਿਣ ਸਕਦਾ ਸੀ। 1785 ਵਿੱਚ ਵਾਟਸ ਰੌਇਲ ਸੁਸਾਇਟੀ ਦਾ ਫੈਲੋ ਚੁਣਿਆ ਗਿਆ। ਉਸ ਨੂੰ ਹੋਰ ਵੀ ਕਈ ਨਾਮਵਰ ਸਭਾ ਸੁਸਾਇਟੀਆਂ ਦੇ ਮੈਂਬਰ ਬਣਨ ਦਾ ਮਾਣ ਹਾਸਲ ਹੋਇਆ। ਬਿਨਾਂ ਕਿਸੇ ਕਾਲਜੀ ਪੜ੍ਹਾਈ ਦੇ ਵਾਟ ਨੇ ਨਿਰੰਤਰ ਅਧਿਐਨ ਤੇ ਖੋਜ ਕਰਕੇ ਕਈ ਇਤਿਹਾਸਕ ਪ੍ਰਾਪਤੀਆਂ ਕੀਤੀਆਂ। ਨਿਰੰਤਰ ਘਾਲਣਾ ਕਰਦੀ ਇਹ ਸ਼ਖ਼ਸ਼ੀਅਤ 84 ਵਰ੍ਹਿਆਂ ਨੂੰ ਲੇਖੇ ਲਾ ਕੇ, 1819 ਵਿੱਚ ਸਦਾ ਲਈ ਸੌਂ ਗਈ।



## ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ–ਤਰਕਸ਼ੀਲ ਚੇਤਨਾ ਕਾਫ਼ਲਾ

*ਰਿਪੋਰਟ : ਰਾਮ ਸਵਰਨ ਸਿੰਘ*

ਸ਼ਹੀਦ ਭਗਤ ਸਿੰਘ ਇੱਕ ਮਹਾਨ ਸ਼ਹੀਦ ਹੀ ਨਹੀਂ ਸਗੋਂ ਇਨਕਲਾਬੀ ਤੇ ਤਰਕਵਾਦੀ ਸੋਚ ਦਾ ਪਹਿਰੇਦਾਰ ਵੀ ਸੀ। ਉਸਨੇ ਆਪਣੇ ਛੋਟੇ ਜਿਹੇ ਜੀਵਨ ਵਿੱਚ ਅਗਾਂਹਵਧੂ ਵਿਚਾਰਾਂ ਦੇ ਪਾਸਾਰ ਲਈ ਪਿਛਾਂਹਖਿਚੂ ਤੇ ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਦੇ ਖਾਤਮੇ ਲਈ ਯਤਨ ਜੁਟਾਏ। ਉਸਨੇ ਮਜ਼ਹਬੀ ਵਹਿਮ–ਭਰਮਾਂ ਨੂੰ ਮਨੁੱਖ ਦੇ ਵਿਕਾਸ ਵਿੱਚ ਰੁਕਾਵਟ ਦਸਦਿਆਂ ਨੌਜਵਾਨਾਂ ਨੂੰ ਪ੍ਰਗਤੀਵਾਦੀ ਵਿਚਾਰ ਅਪਨਾਉਣ ਲਈ ਪ੍ਰੇਰਿਆ। ਉਸਨੇ ਆਪਣੇ 'ਨਾਸਤਿਕ' ਹੋਣ ਦਾ ਐਲਾਨ ਕਰਦਿਆਂ ਹਰ ਕਿਸਮ ਦੀ ਫਿਰਕਾਪ੍ਰਸਤੀ ਤੇ ਰਹੱਸਵਾਦ ਨੂੰ ਤਰਕ ਨਾਲ ਰੱਦ ਕਰਕੇ ਨਵਾਂ ਨਰੋਆ ਸਮਾਜ ਸਿਰਜਣ ਦਾ ਹੋਕਾ ਦਿੱਤਾ। ਸ਼ਹੀਦ ਭਗਤ ਸਿੰਘ ਦੇ ਤਰਕਸ਼ੀਲ ਵਿਚਾਰਾਂ ਨੂੰ ਪ੍ਰਚਾਰਨ ਤੇ ਲੋਕਾਂ ਤੱਕ ਤਰਕਸ਼ੀਲਤਾ ਦਾ ਸੰਦੇਸ਼ ਲਿਜਾਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੂਬਾ ਕਮੇਟੀ ਵੱਲੋਂ ਭਗਤ ਸਿੰਘ ਦੇ 89ਵੇਂ ਜਨਮ ਤੇ ਸਮੁੱਚੇ ਪੰਜਾਬ 'ਚ ਤਰਕਸ਼ੀਲ ਚੇਤਨਾ ਕਾਫ਼ਲੇ ਤੋਰਨ ਦਾ ਪ੍ਰੋਗਰਾਮ ਉਲੀਕਿਆ ਗਿਆ। 29 ਸਤੰਬਰ ਨੂੰ ਪੰਜਾਬ ਵਿਚਲੀਆਂ 52 ਤਰਕਸ਼ੀਲ ਇਕਾਈਆਂ ਨੇ ਪੰਜ ਪੰਜ ਪਿੰਡਾਂ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ। "ਭੈੜੀਆਂ ਰੀਤਾਂ ਭੈੜੇ ਰਿਵਾਜ – ਤੋੜ ਉਸਾਰੋ ਨਵਾਂ ਸਮਾਜ", "ਤਰਕਸ਼ੀਲਾਂ ਦਾ ਸੁਣ ਲਓ ਹੋਕਾ – ਜਾਦੂ ਜੋਤਿਸ਼ ਹੈ ਸਭ ਧੋਖਾ" ਆਦਿ ਨਾਅਰਿਆਂ ਨਾਲ ਤਰਕਸ਼ੀਲਾਂ ਨੇ ਪਿੰਡਾਂ 'ਚ ਨਵੀਂ ਸੋਚ ਦਾ ਪਾਸਾਰ ਕੀਤਾ। ਤਰਕਾਂ ਨੇ ਨਾਟਕਾਂ, ਜਾਦੂ ਦੇ ਟ੍ਰਿਕਾਂ, ਗੀਤ–ਸੰਗੀਤ ਤੇ ਆਪਣੀਆਂ ਭਾਵਪੂਰਤ ਤਕਰੀਰਾਂ ਰਾਹੀਂ ਲੋਕਾਂ ਨੂੰ ਵਹਿਮਾਂ–ਭਰਮਾਂ, ਅੰਧਵਿਸ਼ਵਾਸਾਂ 'ਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਤਰਕਸ਼ੀਲਾਂ ਨੇ ਸਪਸ਼ਟ ਕੀਤਾ ਕਿ ਅਜੋਕੇ ਸਮੇਂ 'ਚ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਨਾਉਣਾ ਤੇ ਚੰਗੀ ਜ਼ਿੰਦਗੀ ਲਈ ਸੰਘਰਸ਼ ਕਰਨਾ ਮੁੱਖ ਲੋੜ ਹੈ। ਸਮੁੱਚੇ ਪੰਜਾਬ ਵਿਚਲੀਆਂ ਇਕਾਈਆਂ ਵੱਲੋਂ ਮਿਲੀਆਂ ਕੁਝ ਕੁ ਰਿਪੋਰਟਾਂ ਇਹ ਹਨ :

– ਮੁਹਾਲੀ ਇਕਾਈ ਵਲੋਂ ਸਵਾੜ, ਲਾਡਰਾਂ, ਲਖਨੌਰ, ਸੋਹਾਣਾ ਤੇ ਕੁੰਭੜਾ ਪਿੰਡਾ 'ਚ ਪ੍ਰੋਗਰਾਮ ਕੀਤੇ ਗਏ। ਡਾ. ਸਾਹਿਬ ਸਿੰਘ ਦੀ ਟੀਮ ਵੱਲੋਂ ਨਾਟਕ ਤੇ ਤਰਕਸ਼ੀਲਾਂ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਇਆਲੀ

– ਲੁਧਿਆਣਾ ਇਕਾਈ ਵੱਲੋਂ ਸਨੇਤ, ਬਾੜੇਵਾਲ, ਪ੍ਰੋਗਰਾਮ ਦਿੱਤੇ ਕਲਾਂ, ਝਾਂਡੇ, ਥਰੀਕੇ ਆਦਿ ਪਿੰਡਾਂ ਵਿੱਚ ਕਾਫ਼ਲੇ ਦੇ ਪ੍ਰੋਗਰਾਮ ਦਿੱਤੇ ਗਏ।

– ਰੇਲ ਕੋਚ ਫੈਕਟਰੀ ਕਪੂਰਥਲਾ ਇਕਾਈ ਦੇ ਕਾਫ਼ਲੇ ਵੱਲੋਂ ਮੰਗਾ ਰੋਡਾ, ਗੋਸਲਾਂ, ਸੈਦੋਵਾਲ, ਭਾਣੋ ਲੰਗਾ, ਖੈੜਾ ਮੰਦਿਰ ਪਿੰਡਾਂ 'ਚ ਪ੍ਰੋਗਰਾਮ ਦਿੱਤੇ ਗਏ। 'ਤੇ ਦੇਵ ਪੁਰਸ਼ ਹਾਰ ਗਏ' ਨਾਟਕ ਸਫ਼ਲਤਾ ਪੂਰਵਕ ਖੇਡਿਆ ਗਿਆ।

– ਰੂਪੇਵਾਲੀ ਇਕਾਈ ਵੱਲੋਂ ਤਲਵੰਡੀ ਬੂਟਿਆਂ, ਮਾਣਕਪੁਰ, ਨਵਾਂ ਪਿੰਡ, ਕਾਲੀਆਂ, ਰੇੜਵਾਂ ਤੇ ਪੂਨੀਆਂ ਪਿੰਡਾਂ 'ਚ ਕਾਫ਼ਲੇ ਵੱਲੋਂ ਪ੍ਰੋਗਰਾਮ ਦਿੱਤੇ ਗਏ। ਬਾਲ–ਨਾਟਕ ਵੀ ਖੇਡਿਆ ਗਿਆ।

– ਬਰਨਾਲਾ ਇਕਾਈ ਦਾ ਕਾਫ਼ਲਾ ਬਰਨਾਲਾ, ਸੇਖਵਾਂ ਪੱਤੀ, ਠੀਕਰੀ ਵਾਲਾ, ਕਾਇਰੇ ਨਾਈਵਾਲਾ ਤੇ ਬਖਤਗੜ੍ਹ ਪਿੰਡਾਂ 'ਚ ਤਰਕਸ਼ੀਲਤਾ ਦਾ ਸੁਨੇਹਾ ਲੈ ਕੇ ਗਿਆ।

– ਸੁਧਾਰ ਇਕਾਈ ਵੱਲੋਂ ਤੋਰੇ ਗਏ ਤਰਕਸ਼ੀਲ ਕਾਫ਼ਲੇ ਨੇ ਐਤੀਆਣਾ, ਹੇਰਾਂ, ਰਾਜੋਆਣਾ ਕਲਾਂ, ਰਾਜੋਆਣਾ ਖੁਰਦ ਪਿੰਡਾਂ ਵਿੱਚ ਪ੍ਰੋਗਰਾਮ ਦਿੱਤੇ।

– ਕੋਟਕਪੂਰਾ–ਬਰਗਾੜੀ ਇਕਾਈ ਵੱਲੋਂ ਕੰਮੇਆਣਾ, ਨਵਾਂ ਕਿਲ੍ਹਾ, ਸੁੱਖਣਵਾਲਾ ਤੇ ਹਰੀਏਵਾਲਾ ਆਦਿ ਪਿੰਡਾਂ 'ਚ ਤਰਕਸ਼ੀਲਤਾ ਦਾ ਸੰਦੇਸ਼ ਦਿੱਤਾ।

– ਮੁਕਤਸਰ–ਲੱਖੇਵਾਲੀ ਇਕਾਈ ਵੱਲੋਂ ਤੋਰੇ ਕਾਫ਼ਲੇ ਨੇ ਜੰਮੂਆਣਾ, ਸੱਕਾਂਵਾਲੀ, ਤਖਤ ਮਲਾਣਾ ਤੇ ਮੜ੍ਹਮੱਲੂ ਆਦਿ ਪਿੰਡਾਂ 'ਚ ਪ੍ਰੋਗਰਾਮ ਪੇਸ਼ ਕੀਤੇ।

– ਮਲੋਟ ਇਕਾਈ ਵੱਲੋਂ ਰੱਥੜੀਆਂ, ਦਾਨੇਵਾਲਾ ਤੇ ਅਬੁਲ ਖੁਰਾਣਾ ਪਿੰਡਾਂ 'ਚ ਕਾਫ਼ਲੇ ਦਾ ਸੁਨੇਹਾ ਦਿੱਤਾ ਗਿਆ।

– ਜਲਾਲਾਬਾਦ (ਪ) ਤੇ ਮੰਡੀ ਲਾਧੂਕਾ ਇਕਾਈਆਂ ਵੱਲੋਂ ਤੋਰਿਆ ਕਾਫ਼ਲਾ ਮੰਡੀ ਲਾਧੂਕਾ, ਨੂਰਸਮੰਦ, ਘੁਰਕਾ, ਘੁਬਾਇਆ ਤੇ ਬੱਘੇਕੀ ਆਦਿ ਪਿੰਡਾਂ 'ਚ ਤਰਕਸ਼ੀਲ ਪ੍ਰੋਗਰਾਮ ਲੈ ਕੇ ਗਿਆ।

ਇਸਤੋਂ ਇਲਾਵਾ ਧੂਰੀ, ਬਠਿੰਡਾ, ਡੱਬਵਾਲੀ ਕਿੱਲਿਆਂ ਵਾਲੀ, ਸੰਗਰੂਰ, ਖਮਾਣੋਂ, ਮਾਛੀਵਾੜਾ, ਖੰਨਾ, ਰੋਪੜ, ਕੰਧਾਲਾ ਜੱਟਾ ਤੇ ਪੱਟੀ ਇਕਾਈਆਂ ਵੱਲੋਂ ਤੋਰੇ ਤਰਕਸ਼ੀਲ ਕਾਫ਼ਲਿਆਂ ਦੀਆਂ ਰਿਪੋਰਟਾਂ ਮਿਲੀਆਂ ਹਨ। ਲੋਕਾਂ ਵੱਲੋਂ ਕਾਫ਼ਲਿਆਂ ਦਾ ਥਾਂ–ਥਾਂ ਤੇ ਭਰਵਾਂ ਸੁਆਗਤ ਕੀਤਾ ਗਿਆ। ਹਰ ਪੱਖੋਂ ਸਹਿਯੋਗ ਦਿੱਤਾ ਗਿਆ। ਤਰਕਸ਼ੀਲ ਸਾਹਿਤ ਵੀ ਵੱਡੀ ਗਿਣਤੀ 'ਚ ਲੋਕਾਂ ਵੱਲੋਂ ਖਰੀਦਿਆ ਗਿਆ। ਤਰਕਸ਼ੀਲਾਂ

ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਚੇਤਨਾ ਕਾਫ਼ਲਿਆਂ ਦਾ ਇਹ ਪ੍ਰੋਗਰਾਮ ਸ਼ਹੀਦ ਭਗਤ ਸਿੰਘ ਨੂੰ ਸੱਚੀ ਸੁੱਚੀ ਸ਼ਰਧਾਂਜਲੀ ਸੀ।

**ਇਉਂ ਵੀ ਹੋਇਆ** – ਕਾਫ਼ਲੇ ਦੌਰਾਨ ਮਾਛੀਵਾੜਾ ਇਕਾਈ ਦਾ ਸੈਕਟਰੀ ਗੁਰਦੀਪ ਸਿੰਘ ਪਿੰਡ ਜੱਸੋਵਾਲ ਵਿਖੇ ਉੱਥੋਂ ਦੇ ਇੱਕ 'ਬਾਬੇ' ਭਜਨ ਸਿੰਘ ਦੇ ਚੇਲਿਆਂ ਵੱਲੋਂ ਅਗਵਾ ਕਰ ਲਿਆ ਗਿਆ। ਪਰ ਕਾਫ਼ਲੇ ਦੇ ਦੂਸਰੇ ਮੈਂਬਰਾਂ ਨੇ ਮੌਕੇ ਤੇ ਪਹੁੰਚ ਕੇ ਉਹਨਾਂ ਚੇਲਿਆਂ ਨੂੰ ਕੁਟਾਪਾ ਚਾੜ੍ਹਿਆ ਅਤੇ ਫਿਰ ਥਾਣੇ ਫੜਾ ਦਿੱਤੇ ਗਏ। ਰਾਤ 11 ਵਜੇ ਪਿੰਡ ਦੀ ਪੰਚਾਇਤ ਅਤੇ ਮਾਛੀਵਾੜੇ ਦੇ ਕੁਝ ਕੌਂਸਲਰਾਂ ਦੇ ਆਉਣ ਤੇ ਸਮਝੌਤਾ ਹੋਇਆ ਜਿਸ ਵਿੱਚ 'ਬਾਬੇ' ਨੇ ਇਸ ਕਾਰਵਾਈ ਦੀ ਮੁਆਫ਼ੀ ਮੰਗੀ ਅਤੇ ਤਰਕਸ਼ੀਲ ਸੁਸਾਇਟੀ ਨੂੰ 4000 ਰੁਪਏ ਹਰਜਾਨੇ ਵਜੋਂ ਦਿੱਤੇ।

ਨੋਟ :– ਅਦਾਰਾ ਤਰਕਸ਼ੀਲ ਨੂੰ ਅਕਸਰ ਹੀ ਵਿਆਹ ਸੰਬੰਧੀ ਇਸ਼ਤਿਹਾਰ ਆਉਂਦੇ ਰਹਿੰਦੇ ਹਨ ਪਰ ਅਸੀਂ ਉਨ੍ਹਾਂ ਨੂੰ ਛਾਪਣ ਤੋਂ ਅਸਮਰਥ ਹੁੰਦੇ ਹਾਂ ਕਿਉਂਕਿ ਸੰਪਾਦਕੀ ਬੋਰਡ ਨੂੰ ਇਸ ਗੱਲ ਦੀ ਕੋਈ ਗਾਰੰਟੀ ਨਹੀਂ ਹੁੰਦੀ ਕਿ ਇਸ਼ਤਿਹਾਰ ਲਈ ਭੇਜੇ ਗਏ ਵੇਰਵੇ ਸੱਚੇ ਹਨ ਅਤੇ ਸੰਬੰਧਿਤ ਵਿਅਕਤੀ ਸਚਮੁੱਚ ਹੀ ਆਪਣੇ ਵਿਚਾਰ ਤੇ ਪਹਿਰਾ ਦੇਣ ਦੀ ਦ੍ਰਿੜਤਾ ਰੱਖਦਾ ਹੈ। ਸੋ ਅਜਿਹੇ ਹਰ ਇਸ਼ਤਿਹਾਰ ਦੇ ਨਾਲ ਇਲਾਕਾ ਇਕਾਈ ਦੇ ਪ੍ਰਧਾਨ/ਸਕੱਤਰ ਵਲੋਂ ਇਹ ਤਸਦੀਕ ਕਰਕੇ ਭੇਜਿਆ ਜਾਵੇ ਕਿ ਇਸ਼ਤਿਹਾਰ ਵਿਚ ਦਿੱਤੇ ਵੇਰਵੇ ਅਤੇ ਵਿਚਾਰ ਠੀਕ ਹਨ। ਇਸ ਤੋਂ ਇਲਾਵਾ ਇਹ ਧਿਆਨ ਵਿਚ ਰੱਖਿਆ ਜਾਵੇ ਕਿ ਇਹ ਇਸ਼ਤਿਹਾਰ ਸਿਰਫ ਅਜਿਹੇ ਵਿਆਹਾ ਵਿਚ ਸਹਾਈ ਹੋਣ ਲਈ ਦਿੱਤੇ ਜਾਂਦੇ ਹਨ ਜੋ ਦਾਜ–ਦਹੇਜ, ਜਾਤ–ਪਾਤ ਅਤੇ ਧਰਮ ਆਦਿ ਦੇ ਬੰਧਨਾਂ ਤੋਂ ਉਪਰ ਉਠ ਕੇ ਵਿਆਹ ਕਰਵਾਉਣ ਦੇ ਇਛੁੱਕ ਹਨ।

## ਸੁਹਾਇਤਾ

1. ਤਰਕਸ਼ੀਲ ਮੈਗਜ਼ੀਨ ਅਤੇ ਆਪਣੇ ਗ੍ਰਹਿਸਥ ਜੀਵਨ ਦੇ ਦਸ ਵਰ੍ਹੇ ਪੂਰੇ ਹੋਣ ਦੀ ਖੁਸ਼ੀ ਵਿੱਚ ਸ੍ਰੀ ਪਵਨ ਕੁਮਾਰ ਰੱਤੋਂ ਵੱਲੋਂ – 50 ਰੁਪਏ
2. ਹਰਪ੍ਰਕਾਸ਼ ਕੌਰ w/o, ਸ੍ਰੀ ਰਜਿੰਦਰ ਸਿੰਘ ਭਦੌੜ – 1000 ਰੁਪਏ
3. ਸੁਰਿੰਦਰ ਸਾਗਰ, ਪਿੰਡ ਰੁਪੋਵਾਲੀ ਵੱਲੋਂ ਆਪਣੇ ਲੜਕੇ ਅਕਾਸ਼ ਦੀਪ ਦੇ ਜਨਮ ਦੀ ਖੁਸ਼ੀ ਵਿੱਚ – 100 ਰੁਪਏ
4. ਸ਼੍ਰੀਮਤੀ ਪ੍ਰਵੀਨ ਲਤਾ w/o ਸ਼੍ਰੀ ਪ੍ਰੇਮ ਕੁਮਾਰ, ਸੰਗਤ ਮੰਡੀ ਦੀ ਬਰਸੀ ਤੇ – 100 ਰੁਪਏ
5. ਮਾ. ਸੁਰਜੀਤ ਸਿੰਘ ਦੌਧਰ ਵਲੋਂ ਆਪਣੇ ਨਵਜਨਮੇ ਬੱਚੇ ਦੀ ਖੁਸ਼ੀ ਵਿੱਚ – 550 ਰੁਪਏ
6. ਮੱਖਣ ਸਿੰਘ ਰਾਮਗੜ੍ਹ ਵੱਲੋਂ ਆਪਣੇ ਬੱਚੇ ਮਹਿਕਦੀਪ ਦੇ ਜਨਮ ਦੀ ਖੁਸ਼ੀ ਵਿੱਚ – 100 ਰੁਪਏ
7. ਪਰਮਜੀਤ ਸਿੰਘ ਵੱਲੋਂ ਆਪਣੇ ਭਰਾ ਕਮਲਜੀਤ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ – 100 ਰੁਪਏ
8. ਰੋਜ਼ੀ ਅਤੇ ਰਾਜ ਕੁਮਾਰ c/o ਗਾਭਾ ਕਲਾਥ ਹਾਊਸ ਮਮਦੋਟ ਮੰਡੀ ਵਲੋਂ ਆਪਣੇ ਵਿਆਹ ਦੀ ਖੁਸ਼ੀ ਵਿੱਚ – 200 ਰੁਪਏ
9. ਬਾਬਾ ਬਿਸ਼ਨ ਸਿੰਘ ਦੀ ਯਾਦ ਵਿਚ ਮਲਕੀਤ ਸਿੰਘ ਸ਼ੌਕੀ ਪਿੰਡ ਮਾਣੂੰਕੇ ਵਲੋਂ – 100 ਰੁਪਏ

## ਟੱਪੇ – ( ਵਿਅੰਗ )

✸ ਆਰੀ ! ਸਾਡੀ ਮੱਤ ਵਹਿਮਾਂ ਨੇ ਮਾਰੀ !!
ਡੌਲੇ ਨਾਲ ਤਵੀਤ ਬੰਨਿਆ – ਮੁੰਡਾ ਬਣੂਗਾ ਕੌਮਾਂਤਰੀ ਖਿਡਾਰੀ ।
✸ ਰਾਇਆ ! ਲੱਸੀ ਪਾਉਣਗੇ ਮਰੇ ਛੜਾ ਤਾਇਆ !!
ਮੈਡੀਕਲ ਹਾਲ ਖੋਲ੍ਹ ਕੇ, ਨੰਗ ਸਾਧ ਤੋਂ ਮਹੂਰਤ ਕਰਾਇਆ।
✸ ਛਣਗੇ ! ਸਾਡੇ ਸੁਪਨੇ ਰੇਤ ਵਾਂਗੂ ਛਣਗੇ !!
ਮੋਟੇ ਲੀੜੇ ਬਾਬੇ ਦੇ, ਪੰਜ ਕਾਪੜੀ ਬਹਾਨੇ ਬਣਗੇ।
✸ ਢਹਿ ਗਿਆ ! ਸਾਡਾ ਸਿਖਰੋਂ ਚੁਬਾਰਾ ਢਹਿ ਗਿਆ !!
ਅਜੇ ਟਾਈਮ ਬੋਹਨੀ ਦਾ, ਲੋਡ ਲਾਲੇ ਦੇ ਦਿਮਾਗ ਤੇ ਪੈ ਗਿਆ।
✸ ਲੰਘਦੇ ! ਸੁੱਕੇ ਟੁੱਕੜ ਗਲੋਂ ਨੀ ਸਾਡੇ ਲੰਘਦੇ !!
ਦਾਖਾਂ ਵਾਲੀ ਖੀਰ ਖਾ ਗਏ,ਅਜੇ ਦੰਦਾਂ ਦੀ ਘਸਾਈ ਸਾਥੋਂ ਮੰਗਦੇ
✸ ਰਾਇਆ ! ਅਸੀਂ ਜਿੰਦਰਾ 'ਅਕਲ' ਨੂੰ ਲਾਇਆ !!
ਥਾਣੇ ਵਿਚ ਬਹੁਕਰ ਖੜ੍ਹੀ, ਅਸੀਂ ਮਨਾਂ ਵਿਚ ਭਰਮ ਪਕਾਇਆ।
✸ ਤੋੜੇ ! ਵੇਖੇ ਲੀਡਰ ਝਾੜਦੇ ਜੋੜੇ !!
ਚੰਦਰਾ ਸੁਆਮੀ ਵਰਗੇ, ਮੇਰੇ ਦੇਸ਼ ਦੇ ਪਿੰਡੇ 'ਤੇ ਫੋੜੇ ।
✸ ਕਹਿਣਾ ! ਚੰਗੀ ਸੋਚ ਉਮਰ ਦਾ ਗਹਿਣਾ !!
'ਜੀਦਿਆ' ਤੂੰ ਬੰਦਾ ਬਣਜਾ ਹਿੰਦੂ, ਸਿੱਖ, ਮੁਸਲਿਮ ਤੋਂ ਕੀ ਲੈਣਾ

ਜਗਸੀਰ ਜੀਦਾ



## ਲਾਈਫ਼ ਮੈਂਬਰਸ਼ਿਪ

308. ਨਸ਼ਿੰਦਰ ਧਾਲੀਵਾਲ, ਗਲੀ ਨੰ : 2, ਬਠਿੰਡਾ ਰੋਡ, P.O. ਜੈਤੋ, ਜ਼ਿਲ੍ਹਾ : ਫਰੀਦਕੋਟ।
309. ਜਗਪਾਲ ਸਿੰਘ ਮਾਹਲਾ, ਗਰੀਨ ਐਵੇਨਿਊ, ਚਹਿਲ ਰੋਡ, ਫਰੀਦਕੋਟ।
310. ਸੁਖਦੇਵ ਸਿੰਘ, ਦੁਕਾਨ ਨੰ : 17, ਨਵੀਂ ਦਾਣਾ ਮੰਡੀ, ਮੋਗਾ ਰੋਡ, ਕੋਟਕਪੂਰਾ।
311. ਆਰ. ਡੀ. ਧੂਤ, ਪਿੰਡ : ਸੀਰਵਾਲੀ, Via ਸਾਦਿਕ, ਤਹਿ ਅਤੇ ਜ਼ਿਲ੍ਹਾ : ਮੁਕਤਸਰ।
312. ਅਗਰਵਾਲ ਫਰਨੀਚਰ ਸਟੋਰ, ਬਾਘਾ ਪੁਰਾਣਾ ਰੋਡ, V.P.O. ਨਿਹਾਲ ਸਿੰਘ ਵਾਲਾ, ਜ਼ਿਲ੍ਹਾ : ਮੋਗਾ।
313. ਬੱਗਾ ਸਿੰਘ S/o ਧੰਨ ਸਿੰਘ, V.P.O. ਮਲੂਕਾ, ਤਹਿ : ਫੂਲ, ਜ਼ਿਲ੍ਹਾ : ਬਠਿੰਡਾ।
314. ਅਸ਼ੋਕ ਕੁਮਾਰ ਸ਼ਰਮਾ, ਗਲੀ ਨੰ : 7-R, ਮਕਾਨ ਨੰਬਰ : B-II/863, ਡੋਗਰ ਬਸਤੀ, ਫਰੀਦਕੋਟ।
315. ਅਨੋਖ ਸਿੰਘ 194, Field Regt. ਆਰ. ਐਚ. ਐਮ. (AIG) C/o 56, APO।
316. ਜੋਗਿੰਦਰ ਸਿੰਘ, ਦੁਕਾਨ ਨੰ : 5, ਸ਼ਾਪਿੰਗ ਸੈਂਟਰ, ਥਰਮਲ ਮਾਰਕੀਟ, ਬਠਿੰਡਾ।
317. ਸੁਰਜੀਤ ਸਿੰਘ S/o ਬਾਵਾ ਸਿੰਘ, V.P.O. ਉੱਗੀ, ਤਹਿ : ਨਕੋਦਰ, ਜ਼ਿਲ੍ਹਾ : ਜਲੰਧਰ।
318. ਪ੍ਰੋ. ਗੁਰਦੇਵ ਸਹਾਏ, ਮੁਹੱਲਾ ਬਾਵਿਆਂ, ਸ਼ਾਹਕੋਟ, ਜ਼ਿਲ੍ਹਾ : ਜਲੰਧਰ।
319. ਪ੍ਰੋ. ਆਸਾ ਸਿੰਘ, C/o ਪ੍ਰਿੰਸੀਪਲ, ਹਰਕ੍ਰਿਸ਼ਨ ਪਬਲਿਕ ਸਕੂਲ, ਨਡਾਲਾ, ਜ਼ਿਲ੍ਹਾ : ਕਪੂਰਥਲਾ।
320. ਹੈਡਮਾਸਟਰ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਬਰਗਾੜੀ, ਜ਼ਿਲ੍ਹਾ : ਫਰੀਦਕੋਟ।
321. ਸ਼੍ਰੀ ਜਸਵੰਤ ਸਿੰਘ ਜੱਸੜ, 2118, ਅਰਬਨ ਇਸਟੇਟ, ਫੇਜ਼ – 1, P.O. ਮਾਡਲ ਟਾਊਨ, ਦੁੱਗਰੀ ਰੋਡ, ਲੁਧਿਆਣਾ।
322. ਦਲਜੀਤ ਸਿੰਘ ਧਾਲੀਵਾਲ, 6/1, ਅਗਰ ਨਗਰ, ਗਊਸ਼ਾਲਾ ਰੋਡ, ਸੰਗਰੂਰ।
323. ਸ੍ਰੀ ਰਬਿੰਦਰ ਨਾਥ ਮੋਦਗਿੱਲ, ਐਡਵੋਕੇਟ, ਜ਼ਿਲ੍ਹਾ ਕਚਹਿਰੀਆਂ, ਰੋਪੜ।
324. ਅਨਿਲ ਸੂਦ, S.D.O., 860 / Sec. 7, ਪੰਚਕੂਲਾ (ਹਰਿਆਣਾ)
325. ਨਾਹਰ ਸਿੰਘ ਬਰਾੜ, J.E. (P.S.E.B.), ਗਲੀ ਨੰ : 6, ਹੀਰਾ ਸਿੰਘ ਨਗਰ, ਕੋਟਕਪੂਰਾ।
326. ਮਾ. ਪਰਮਜੀਤ, S/o ਸ਼੍ਰੀ ਸ਼ੰਕਰ ਦਾਸ, ਮੁਹੱਲਾ ਚੌਧਰੀਆਂ, ਮਿੱਠਾ ਖੂਹ, P.O. ਫਿਲੌਰ, ਜ਼ਿਲ੍ਹਾ : ਜਲੰਧਰ।
327. ਪ੍ਰਿੰਸੀਪਲ, ਮਾਲਵਾ ਖਾਲਸਾ ਸੀ. ਸੈ. ਸਕੂਲ, ਮਾਡਲ ਗ੍ਰਾਮ, ਲੁਧਿਆਣਾ–2.
328. ਗਿੱਲਸਨ ਇੰਡਸਟਰੀਜ਼, ਬਾਬਾ ਦੀਪ ਸਿੰਘ ਨਗਰ, ਦੁੱਗਰੀ, ਲੁਧਿਆਣਾ।
329. ਸ. ਬਲਵੰਤ ਸਿੰਘ ਗਿੱਲ S/o ਸ. ਦਿਆਲ ਸਿੰਘ ਗਿੱਲ, V.P.O. ਗਿੱਲਕਲਾਂ, ਤਹਿ ਤੇ ਜ਼ਿਲ੍ਹਾ ਬਠਿੰਡਾ।
330. ਪਰਮਜੀਤ ਸਿੰਘ ਵਿਰਦੀ, V.P.O. ਡੀਗਰੀਆਂ, ਵਾਇਆ : ਆਦਮਪੁਰ, ਜ਼ਿਲ੍ਹਾ : ਜਲੰਧਰ।
331. ਮਾ. ਸੁਖਵਿੰਦਰ ਸਿੰਘ, 18-A, ਮਾਡਲ ਟਾਊਨ, ਸਮਰਾਲਾ ਰੋਡ, ਖੰਨਾ।
332. ਸ੍ਰੀ ਜੇ. ਪੀ. ਸਿੰਘ ਢੇਰ, ਐਡਵੋਕੇਟ, ਡਾਇਰੈਕਟਰ ਸੈਂਟਰਲ ਕੋ. ਆਪ. ਬੈਂਕ,
ਮੈਂਬਰ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਅਤੇ ਪ੍ਰਧਾਨ ਜ਼ਿਲ੍ਹਾ ਕਾਂਗਰਸ ਕਮੇਟੀ (ਲੀਗਲ ਸੈਲ)
ਜ਼ਿਲ੍ਹਾ ਕਚਹਿਰੀਆਂ ਰੋਪੜ।



# — ਬਾਬੇ ਦਾ ਇਲਾਜ —

ਪਿਛਲੇ ਦਿਨੀ ਕਪੂਰਥਲਾ ਦੇ ਉੱਚਾ ਧੋੜਾ ਭਗਤ ਨਾਮਦੇਵ ਕਾਲੋਨੀ ਵਿਖੇ ਇੱਕ ਪਾਖੰਡੀ 'ਬਾਬੇ' ਨੇ ਆਕੇ ਡੇਰਾ ਜਮਾਇਆ ਅਤੇ ਮੰਤਰਾਂ ਰਾਹੀਂ ਲੋਕਾਂ ਦਾ ਇਲਾਜ ਸ਼ੁਰੂ ਕਰ ਦਿੱਤਾ। ਏਜੈਂਟਾਂ ਨੇ ਏਨਾਂ ਜਬਰਦਸਤ ਪ੍ਰਚਾਰ ਕੀਤਾ ਕਿ ਡੇਰੇ 'ਤੇ ਇਲਾਜ ਕਰਵਾਉਣ ਵਾਲੇ ਲੋਕਾਂ ਦੀ ਤਕੜੀ ਭੀੜ ਜਮ੍ਹਾਂ ਹੋਣ ਲੱਗ ਪਈ। ਸੁਸਾਇਟੀ ਦੀ ਕਪੂਰਥਲਾ ਇਕਾਈ ਦੇ ਨੋਟਿਸ ਵਿੱਚ ਜਦੋਂ ਇਹ ਗੱਲ ਆਈ ਤਾਂ ਮੁੱਢਲੀ ਪੜਤਾਲ ਲਈ ਤੇਜਪਾਲ ਸਿੰਘ ਤੇ ਅਮਰ ਜੋਤੀ ਡੇਰੇ 'ਤੇ ਗਏ ਲੋਕਾਂ ਨਾਲ ਗੱਲਬਾਤ ਕਰਨ ਤੇ ਪਤਾ ਲੱਗਿਆ ਕਿ ਕੁਝ ਲੋਕ 3-4 ਦਿਨਾਂ ਤੋਂ ਆਪਣੀ ਵਾਰੀ ਦੀ ਉਡੀਕ ਕਰ ਰਹੇ ਸਨ ਅਤੇ ਕੁਝ ਲੋਕ ਤੜਕੇ 1 ਵਜੇ ਜਾਂ 2 ਵਜੇ ਹੀ ਆ ਕੇ ਲਾਈਨ ਵਿਚ ਲੱਗੇ ਹੋਏ ਸਨ। ਛਾਂ ਆਦਿ ਦਾ ਕੋਈ ਪ੍ਰਬੰਧ ਨਾ ਹੋਣ ਕਰਕੇ ਲੋਕ ਕੜਕਦੀ ਧੁੱਪ ਵਿੱਚ ਬੈਠੇ ਆਪਣੀ ਵਾਰੀ ਉਡੀਕ ਰਹੇ ਸਨ (ਬਾਬੇ ਦੀ ਕੁੱਲੀ ਵਿੱਚ ਪੱਖਿਆਂ ਦਾ ਪ੍ਰਬੰਧ ਕੀਤਾ ਗਿਆ ਸੀ)। ਬਾਬਾ ਕੈਂਸਰ, ਪੋਲਿਓ ਅਤੇ ਏਡਜ਼ ਵਰਗੀਆਂ ਬਿਮਾਰੀਆਂ ਦਾ ਵੀ 'ਇਲਾਜ' ਕਰਦਾ ਹੈ। ਇਹ ਦੇਖਿਆ ਗਿਆ ਕਿ ਬਾਬੇ ਦੇ ਏਜੈਂਟ (ਜਿਨ੍ਹਾਂ ਵਿੱਚ 3-4 ਔਰਤਾਂ ਵੀ ਸਨ) ਇੰਨੇ ਜ਼ਿਆਦਾ ਸਰਗਰਮ ਸਨ ਕਿ ਉਹ ਥਾਂ-ਥਾਂ 'ਤੇ ਖੜ੍ਹ ਕੇ ਇਲਾਜ ਕਰਵਾਉਣ ਵਾਲੇ ਲੋਕਾਂ ਵਿੱਚ ਝੂਠਾ ਪ੍ਰਚਾਰ ਕਰਦੇ। ਕੋਈ ਔਰਤ ਕਹਿੰਦੀ, "ਮੇਰੀ ਨੂੰਹ ਨੂੰ ਕੈਂਸਰ ਸੀ ਬਾਬਾ ਜੀ ਨੇ ਉਸਨੂੰ ਬਿਲਕੁਲ ਠੀਕ ਕਰ ਦਿੱਤਾ।" ਕੋਈ ਕਹਿੰਦਾ ਕੱਲ੍ਹ ਬਾਬਾ ਜੀ ਡੀ.ਸੀ. ਦੀ ਕੋਠੀ ਗਏ ਸਨ ਉਨ੍ਹਾਂ ਦਾ ਮਰੀਜ਼ ਠੀਕ ਕਰਕੇ ਆਏ ਹਨ, ਅੱਜ ਸ਼ਾਮ ਨੂੰ ਜ਼ਿਲ੍ਹਾ ਮੈਜਿਸਟ੍ਰੇਟ ਦੇ ਘਰ ਮਰੀਜ਼ ਦੇਖਣ ਜਾ ਰਹੇ ਹਨ। "ਇੱਕ ਥਾਣੇਦਾਰ ਬਾਬਾ ਜੀ ਨੂੰ ਗ੍ਰਿਫਤਾਰ ਕਰਨ ਆਇਆ ਪਰ ਉਹ ਮੁੜ ਗਿਆ। ਬਾਬਾ ਜੀ ਦੀ ਮਿੰਨਤ ਕੀਤੀ ਤਾਂ ਜਾਕੇ ਠੀਕ ਹੋਇਆ।" ਪਿੰਡਾਂ ਤੋਂ ਆਉਣ ਵਾਲੇ ਭੋਲੇ ਭਾਲੇ ਲੋਕ ਇਸ ਪ੍ਰਚਾਰ ਨੂੰ ਠੀਕ ਸਮਝਕੇ ਤਿੰਨ-ਤਿੰਨ ਦਿਨ ਆਪਣੀ ਵਾਰੀ ਉਡੀਕਦੇ ਰਹਿੰਦੇ। ਉਪਰੋਕਤ ਮੁੱਢਲੀ ਪੜਤਾਲ ਤੋਂ ਬਾਅਦ ਕਪੂਰਥਲਾ ਇਕਾਈ ਵਲੋਂ ਅਖ਼ਬਾਰਾਂ ਰਾਹੀਂ ਬਾਬੇ ਨੂੰ ਚੈਲਿੰਜ ਕੀਤਾ ਗਿਆ। ਕੋਈ ਪ੍ਰਤੀਕਰਮ ਨਾ ਹੋਣ 'ਤੇ ਇੱਕ ਹੱਥ ਪਰਚਾ ਛਪਵਾ ਕੇ ਬਾਬੇ ਦੇ ਡੇਰੇ 'ਤੇ ਵੰਡਿਆ ਗਿਆ ਅਤੇ ਬਾਬੇ ਨਾਲ ਗੱਲਬਾਤ ਕੀਤੀ ਗਈ। ਜਿਸ ਵਿੱਚ ਉਹ ਸੁਸਾਇਟੀ ਦਾ ਚੈਲਿੰਜ ਕਬੂਲ ਨਾ ਕਰ ਸਕਿਆ। ਸੁਸਾਇਟੀ ਵਲੋਂ ਉਸਨੂੰ ਦੋ ਮਰੀਜ਼ ਦਿੱਤੇ ਗਏ ਜਿਨ੍ਹਾਂ ਨੂੰ ਉਹ ਠੀਕ ਨਾ ਕਰ ਸਕਿਆ। ਅਗਲੇ ਦਿਨ ਬਾਬੇ ਦੇ ਸੇਵਾਦਾਰਾਂ ਵਿਚਕਾਰ ਕਿਸੇ ਗੱਲੋਂ ਝਗੜਾ ਹੋ ਗਿਆ। ਇੱਕ ਸੇਵਾਦਾਰ ਮਾਮੂਲੀ ਫੱਟੜ ਹੋ ਗਿਆ। ਬਾਬੇ ਤੋਂ ਉਸਦਾ ਇਲਾਜ਼ ਕਰਵਾਉਣ ਦੀ ਬਜਾਏ ਉਸਨੂੰ ਸਥਾਨਕ ਸਿਵਲ ਹਸਪਤਾਲ ਲਿਜਾਇਆ ਗਿਆ। ਮਾਮੂਲੀ ਸੱਟਾਂ ਹੋਣ ਕਰਕੇ ਡਾਕਟਰਾਂ ਨੇ ਉਸਨੂੰ ਦਾਖਲ ਕਰਨ ਤੋਂ ਇਨਕਾਰ ਕੀਤਾ ਤਾਂ ਸੇਵਾਦਾਰਾਂ ਵਲੋਂ ਡਾਕਟਰਾਂ ਨਾਲ ਹੱਥੋਂ ਪਾਈ ਕੀਤੀ ਗਈ। ਰੋਸ ਵਜੋਂ ਡਾਕਟਰਾਂ ਨੇ ਹੜਤਾਲ ਕੀਤੀ ਬਾਬੇ ਦੇ 5 ਸੇਵਾਦਾਰ ਗ੍ਰਿਫਤਾਰ ਕਰ ਲਏ ਗਏ। ਇਸੇ ਦੌਰਾਨ ਸੁਸਾਇਟੀ ਵਲੋਂ ਡੇਰੇ ਦੇ ਸਾਹਮਣੇ ਸਟੇਜ ਅਤੇ ਸਪੀਕਰ ਲਗਾ ਕੇ ਲੋਕਾਂ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਤੇ ਵਾਰ-ਵਾਰ ਚੈਲਿੰਜ ਕੀਤਾ ਗਿਆ ਕਿ ਜੇਕਰ ਬਾਬੇ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਉਹ ਸਟੇਜ ਤੇ ਆਕੇ ਉਸਦਾ ਪ੍ਰਦਰਸ਼ਨ ਕਰੇ। ਪਰ ਬਾਬਾ ਨਾ ਆਇਆ। ਸਟੇਜ ਤੋਂ ਤੇਜਪਾਲ ਸਿੰਘ, ਅਮਰ ਜੋਤੀ, ਦਲਜੀਤ ਸਿੰਘ, ਭਜਨ ਅਤੇ ਰਾਜੀਵ ਨੇ ਆਪਣੇ ਵਿਚਾਰ ਰੱਖੇ। ਇਸ ਪ੍ਰੋਗਰਾਮ ਨੇ ਉਸ ਮੁਹੱਲੇ ਦੇ ਲੋਕਾਂ ਅਤੇ ਬਾਹਰੋਂ ਆਏ ਮਰੀਜਾਂ ਤੇ ਕਾਫੀ ਪ੍ਰਭਾਵ ਪਾਇਆ। ਬਾਬਾ ਕਚਹਿਰੀਆਂ ਵਿੱਚ ਆਪਣੇ ਸੇਵਾਦਾਰਾਂ ਦੀਆਂ ਜਮਾਨਤਾਂ ਕਰਵਾਉਣ ਲਈ ਘੁੰਮ ਰਿਹਾ ਸੀ। ਸੁਸਾਇਟੀ ਵਲੋਂ ਕਚਹਿਰੀ ਵਿੱਚ ਵੀ ਹੱਥ ਪਰਚਾ ਵੰਡ ਕੇ ਬਾਬੇ ਦਾ ਪਾਖੰਡ ਨੰਗਾ ਕੀਤਾ ਗਿਆ। ਇਸੇ ਸਬੰਧ ਵਿੱਚ 8 ਜੂਨ ਰਾਤ ਸਥਾਨਕ ਜਲੋਖਾਨਾ ਚੌਂਕ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਕਲਾ ਮੰਚ ਆਰ.ਸੀ.ਐਫ. ਵਲੋਂ ਨਾਟਕ ਟੋਆ, ਤੇ ਦੇਵ ਪੁਰਸ਼ ਹਾਰ ਗਏ ਅਤੇ ਕੋਰੀਓਗ੍ਰਾਫੀ 'ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਜ਼ੋਨ ਆਰਗੇਨਾਈਜ਼ਰ ਸ਼੍ਰੀ ਤੇਜਪਾਲ ਸਿੰਘ ਨੇ ਸੁਸਾਇਟੀ ਦਾ ਉਦੇਸ਼, ਕੰਮ ਢੰਗ, ਜਾਦੂ-ਟੂਣਿਆਂ, ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ ਅਤੇ ਜੋਤਿਸ਼ ਆਦਿ ਬਾਰੇ ਸੁਸਾਇਟੀ ਦੀ ਸਮਝ ਅਤੇ ਚੁਣੌਤੀ ਬਾਰੇ ਜਾਣਕਾਰੀ ਦਿੱਤੀ। ਸਥਾਨਕ ਇਕਾਈ ਦੇ ਪ੍ਰਧਾਨ ਸ਼੍ਰੀ ਅਮਰ ਜੋਤੀ ਨੇ ਅੱਖਾਂ 'ਤੇ ਪੱਟੀ ਬੰਨ੍ਹਕੇ ਸਕੂਟਰ ਚਲਾਇਆ ਅਤੇ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਪਾਖੰਡੀ ਬਾਬੇ ਦੀ ਅਸਲੀਅਤ ਲੋਕਾਂ ਸਾਹਮਣੇ ਰੱਖੀ।

ਇਕਾਈ ਕਪੂਰਥਲਾ ਵਲੋਂ ਇਸ ਪਾਖੰਡੀ ਬਾਬੇ ਦੇ ਸਬੰਧ ਵਿੱਚ ਕੀਤੀ ਸਰਗਰਮੀ ਨਾਲ ਭੋਲੇ-ਭਾਲੇ ਲੋਕਾਂ ਨੂੰ ਇਸ ਪਾਖੰਡੀ ਬਾਬੇ ਦੀ ਲੁੱਟ ਤੋਂ ਬਚਾਇਆ ਜਾ ਸਕਿਆ। ਸੁਸਾਇਟੀ ਇਲਾਕੇ ਵਿੱਚ ਚਰਚਾ ਦਾ ਵਿਸ਼ਾ ਬਣੀ ਹੈ ਤੇ ਬਹੁਤ ਸਾਰੇ ਨਵੇਂ ਸਾਥੀ ਸੰਪਰਕ ਵਿੱਚ ਆ ਰਹੇ ਹਨ। ਇਸ ਸਮੁੱਚੀ ਕਾਰਵਾਈ ਦੌਰਾਨ ਜ਼ਿਲ੍ਹਾ ਪ੍ਰਸ਼ਾਸਨ ਖਾਸ ਕਰਕੇ ਐਸ.ਡੀ.ਐਮ. ਕਪੂਰਥਲਾ ਦਾ ਰੋਲ ਸ਼ਲਾਘਾ ਯੋਗ ਰਿਹਾ।

ਤੇਜਪਾਲ ਸਿੰਘ
ਜੋਨ ਆਰਗੇਨਾਈਜ਼ਰ
ਤਰਕਸ਼ੀਲ ਸੁਸਾਇਟੀ ਪੰਜਾਬ



ਪੁਸਤਕ ਰਿਵੀਊ :-

# ਤਰਕਸ਼ੀਲ ਭਗਤ ਸਿੰਘ

ਕੀਮਤ : 8 ਰੁਪਏ

ਪ੍ਰਕਾਸ਼ਕ : ਤਰਕਸ਼ੀਲ ਸੁਸਾਇਟੀ ਪੰਜਾਬ

ਇਸ ਕਿਤਾਬ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਸ਼ਹੀਦ ਭਗਤ ਸਿੰਘ ਹੋਰਾਂ ਦੀਆਂ ਕੁਝ ਉਹ ਲਿਖਤਾਂ ਦਿਤੀਆਂ ਗਈਆਂ ਹਨ ਜਿਨ੍ਹਾਂ ਵਿਚ ਉਨ੍ਹਾਂ ਨੇ ਰੱਬ, ਧਰਮ, ਫਿਰਕਾਪ੍ਰਸਤੀ ਅਤੇ ਅੰਧਵਿਸ਼ਵਾਸਾਂ ਬਾਰੇ ਵਿਚਾਰ ਪ੍ਰਗਟ ਕੀਤੇ ਸਨ। ਇਹ ਲਿਖਤਾਂ ਸਪਸ਼ਟ ਰੂਪ ਵਿਚ ਦਰਸਾਉਂਦੀਆਂ ਹਨ ਕਿ ਅੱਜ ਤੋਂ ਕਈ ਦਹਾਕੇ ਪਹਿਲਾਂ ਦੇ ਜ਼ਮਾਨੇ ਵਿਚ ਰਹਿੰਦਿਆਂ, ਇਨਕਲਾਬੀ ਕੰਮ ਵਿਚ ਪੂਰੀ ਤਰ੍ਹਾਂ ਖੁੱਭੇ ਹੋਣ ਅਤੇ ਐਨੀ ਥੋੜ੍ਹੀ ਉਮਰ ਹੋਣ ਦੇ ਬਾਵਜੂਦ ਉਨ੍ਹਾਂ ਨੇ ਅਜਿਹੇ ਮਸਲਿਆਂ ਦਾ ਕਿੰਨਾਂ ਸ਼ਾਨਦਾਰ ਵਿਸ਼ਲੇਸ਼ਣ ਕੀਤਾ ਹੋਇਆ ਸੀ। ਜਿਥੇ ਉਨ੍ਹਾਂ ਦੀ ਹੱਸ ਕੇ ਫਾਂਸੀ ਚੜ੍ਹ ਜਾਣ ਵਾਲੀ ਕਾਰਵਾਈ ਲੋਕਾਂ ਦੇ ਦਿਲਾਂ ਨੂੰ ਜਜ਼ਬਾਤੀ ਤੌਰ ਤੇ ਹਲੂਣਦੀ ਹੈ ਉੱਥੇ ਇਨ੍ਹਾਂ ਲਿਖਤਾਂ ਤੋਂ ਜ਼ਾਹਿਰ ਹੁੰਦੀ ਉਨ੍ਹਾਂ ਦੀ ਬੌਧਿਕ ਸਮਰੱਥਾ ਦਿਮਾਗਾਂ ਨੂੰ ਤਰਕਸ਼ੀਲ ਢੰਗ ਨਾਲ ਸੋਚਣ ਲਈ ਝੰਜੋੜਦੀ ਹੈ। ਇਨ੍ਹਾਂ ਲਿਖਤਾਂ ਤੋਂ ਪਤਾ ਚਲਦਾ ਹੈ ਕਿ ਜਜ਼ਬੇ ਅਤੇ ਤਰਕ, ਜੋਸ਼ ਅਤੇ ਹੋਸ਼, ਬੁੱਧੀ ਅਤੇ ਬਹਾਦਰੀ ਦਾ ਇੱਕ ਵਿਲੱਖਣ ਸੰਗਮ ਸੀ : ਸ਼ਹੀਦ-ਏ-ਆਜ਼ਮ ਭਗਤ ਸਿੰਘ।

ਇਸ ਕਿਤਾਬ ਵਿਚ ਦਿੱਤਾ ਜਾ ਰਿਹਾ ਪਹਿਲਾ ਲੇਖ 'ਮੈਂ ਨਾਸਤਿਕ ਕਿਉਂ ਹਾਂ' ਬਹੁਤ ਹੀ ਪੜ੍ਹਿਆ ਗਿਆ ਅਤੇ ਚਰਚਿਤ ਲੇਖ ਹੈ। ਨਾਸਤਿਕਤਾ ਦੇ ਵਿਸ਼ੇ ਉਪਰ ਐਨੇ ਵਧੀਆ ਢੰਗ ਨਾਲ ਦਲੀਲ ਭਰਪੂਰ ਲੇਖ ਸ਼ਾਇਦ ਹੀ ਕਿਸੇ ਹੋਰ ਭਾਰਤੀ ਵਿਚਾਰਕ ਨੇ ਲਿਖਿਆ ਹੋਵੇ।

ਦੂਸਰਾ ਲੇਖ 'ਕਿਰਤੀ' ਰਸਾਲੇ ਵਿਚ ੧੯੨੮ ਵਿਚ ਛਪੇ ਲੇਖ 'ਅਨਾਰਕਿਜ਼ਮ ਕਿਆ ਹੈ' ਦੇ ਪਹਿਲੇ ਭਾਗ ਵਿਚੋਂ ਹੈ। ਇਸ ਵਿਚ ਸ਼ਹੀਦ ਭਗਤ ਸਿੰਘ ਨੇ ਅਨਾਰਕਿਸਟਾਂ ਦੇ ਧਰਮ ਅਤੇ ਰੱਬ ਬਾਰੇ ਵਿਚਾਰਾਂ ਦੀ ਜਾਣਕਾਰੀ ਦੇਣ ਦੇ ਨਾਲ-ਨਾਲ ਇਨ੍ਹਾਂ ਵਿਚਾਰਾ ਦਾ ਖੂਬਸੂਰਤ ਵਿਸ਼ਲੇਸ਼ਣ ਅਤੇ ਮੁਲਅੰਕਣ ਵੀ ਕੀਤਾ ਹੈ।

ਇਸ ਤੋਂ ਅਗਲੇ ਦੋ ਲੇਖ 'ਮਜ਼ਹਬ ਅਤੇ ਸਾਡੀ ਅਜ਼ਾਦੀ ਦੀ ਜੰਗ' ਅਤੇ 'ਫਿਰਕੂ ਫਸਾਦ ਅਤੇ ਉਨ੍ਹਾਂ ਦਾ ਇਲਾਜ' ਵੀ 'ਕਿਰਤੀ' ਅਖ਼ਬਾਰ ਵਿਚੋਂ ਹੀ ਲਏ ਗਏ ਹਨ। ਚਾਹੇ ਇਨ੍ਹਾਂ ਲੇਖਾਂ ਦੇ ਲੇਖਕ ਦਾ ਨਾਂ ਸਪਸ਼ਟ ਤੌਰ ਤੇ ਪਤਾ ਨਹੀ ਹੈ ਪ੍ਰੰਤੂ ਇਨ੍ਹਾਂ ਲੇਖਾ ਵਿਚ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੇ ਵਿਚਾਰਾਂ ਨੂੰ ਹੀ ਕਲਮੀ ਰੂਪ ਦਿੱਤਾ ਗਿਆ ਹੈ। ਇਹ ਲੇਖ ਧਰਮ ਅਤੇ ਫਿਰਕਾਪ੍ਰਸਤੀ ਦੇ ਮਸਲੇ ਨੂੰ ਬਹੁਤ ਵਧੀਆ ਢੰਗ ਨਾਲ ਸੰਬੋਧਿਤ ਹੁੰਦੇ ਹਨ।

ਇਸ ਪੁਸਤਕ ਦਾ ਅੰਤਿਮ ਲੇਖ 'ਡਰੀਮਲੈਂਡ ਦੀ ਭੂਮਿਕਾ' ਹੈ। ਇਸ ਲੇਖ ਵਿਚ ਉਨ੍ਹਾਂ ਨੇ ਲਾਲਾ ਰਾਮਸਰਨ ਦਾਸ ਦੀ ਕਾਵਿ ਪੁਸਤਕ 'ਡਰੀਮਲੈਂਡ' ਦੇ ਸੰਬੰਧ ਵਿਚ ਲਿਖਿਆ ਹੈ। ਇਹ ਕੋਈ ਰਵਾਇਤੀ ਭੂਮਿਕਾ ਨਹੀਂ ਬਲਕਿ ਇਸ ਵਿਚ ਸ਼ਹੀਦ ਭਗਤ ਸਿੰਘ ਨੇ ਲੇਖਕ ਦੇ ਵਿਚਾਰਾਂ ਦੀ ਭਰਵੀਂ ਚੀਰ-ਫਾੜ ਕਰਦਿਆਂ ਬਹੁਤ ਸਾਰੇ ਵਿਚਾਰਧਾਰਕ ਨੁਕਤੇ ਸਪਸ਼ਟ ਕੀਤੇ ਹਨ। ਭਗਤ ਸਿੰਘ ਹੋਰੀਂ ਭਵਿੱਖ ਵਿਚ ਕਿਹੋ ਜਿਹਾ ਸਮਾਜ ਉਸਾਰਨਾ ਚਾਹੁੰਦੇ ਸਨ ਇਸ ਬਾਰੇ ਭਰਵੀਂ ਚਰਚਾ ਕੀਤੀ ਗਈ ਹੈ। ਇਹ ਗੱਲ ਤਰਕਸ਼ੀਲਾਂ ਲਈ ਵੀ ਮਹੱਤਵਪੂਰਨ ਹੈ ਕਿ ਤਰਕਸ਼ੀਲ ਸੋਚ ਤੇ ਚੱਲ ਕੇ ਅਸੀਂ ਆਖਿਰ ਵਿਚ ਕਿਹੋ ਜਿਹਾ ਸਮਾਜ ਉਸਾਰਨ ਦਾ ਯਤਨ ਕਰ ਰਹੇ ਹਾਂ।

ਇਨ੍ਹਾਂ ਸਾਰੇ ਲੇਖਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਗਤ ਸਿੰਘ ਐਂਵੇ ਕਿਸੇ ਵਕਤੀ ਪ੍ਰਭਾਵ ਹੇਠ ਆ ਕੇ ਬਣਿਆ ਨਾਸਤਿਕ ਨਹੀਂ ਸੀ ਬਲਕਿ ਉਸਦੀ ਨਾਸਤਿਕਤਾ ਧਰਮ, ਫਲਸਫ਼ੇ ਅਤੇ ਸਮਾਜ ਦੇ ਡੂੰਘੇ ਅਧਿਐਨ ਦਾ ਸਿੱਟਾ ਸੀ। ਸੋ ਪਦਾਰਥਵਾਦੀ ਫਲਸਫ਼ਾ ਅਤੇ ਨਾਸਤਿਕਤਾ ਉਸ ਦੇ ਜੀਵਨ ਦਰਸ਼ਨ ਦਾ ਮੁੱਖ ਅੰਗ ਸਨ ਅਤੇ ਇਨ੍ਹਾਂ ਉਪਰ ਉਹ ਆਪਣੇ ਆਖ਼ਰੀ ਪਲਾਂ ਤੀਕ ਕਾਇਮ ਰਿਹਾ।

ਇਨ੍ਹਾਂ ਲੇਖਾਂ ਤੋਂ ਇਲਾਵਾ ਇਸ ਪੁਸਤਕ ਵਿਚ ਭੂਮਿਕਾ ਵਜੋਂ ਪ੍ਰੋ. ਜਗਮੋਹਨ ਸਿੰਘ ਹੋਰਾਂ ਦਾ ਲੇਖ ਦਿੱਤਾ ਗਿਆ ਹੈ। ਇਸ ਲੇਖ ਵਿਚ ਜਿਥੇ ਉਨ੍ਹਾਂ ਨੇ ਭਗਤ ਸਿੰਘ ਦੇ ਵਿਚਾਰਾਂ ਦੇ ਵਿਕਾਸ ਅਤੇ ਮਹੱਤਵ ਨੂੰ ਪੇਸ਼ ਕੀਤਾ ਹੈ, ਉਥੇ ਉਨ੍ਹਾਂ ਨੇ ਭਗਤ ਸਿੰਘ ਦੇ ਵਿਚਾਰਾਂ ਬਾਰੇ ਪੈਦਾ ਕੀਤੇ ਜਾਂਦੇ ਭੁਲੇਖਿਆਂ ਨੂੰ ਵੀ ਦਲੀਲ ਸਾਹਿਤ ਰੱਦ ਕੀਤਾ ਹੈ।

ਅਸੀਂ ਆਪਣੇ ਪਾਠਕਾਂ ਨੂੰ ਇਹ ਪੁਸਤਕ ਪੜ੍ਹਨ ਦੀ ਜੋਰਦਾਰ ਸਿਫ਼ਾਰਸ਼ ਕਰਦੇ ਹਾਂ।

*ਰਾਜਪਾਲ ਸਿੰਘ*

# ਆਖਰ ਤਰਕਸ਼ੀਲਤਾ ਹੀ ਕੰਮ ਆਊ

ਜ਼ਿੰਦਗੀ ਨੂੰ ਰੁਸ਼ਨਾਉਣ ਲਈ ਤਰਕਸ਼ੀਲਤਾ ਦੀ ਬਹੁੱਤ ਸਾਰਥਿਕਤਾ ਹੈ ਪਰ ਵਹਿਮਾ ਭਰਮਾਂ ਤੇ ਕਿਸਮਤ ਕਰਮਾਂ ਦੇ ਹਨੇਰੇ ਵਿੱਚ ਰਹਿਣ ਦੇ ਆਦੀ ਲੋਕ ਤਰਕਸ਼ੀਲਤਾ ਦੇ ਮਹੱਤਵ ਨੂੰ ਨਹੀਂ ਜਾਣਦੇ। ਉਹਨਾਂ ਨੂੰ ਤਰਕਸ਼ੀਲਤਾ ਦਾ ਚਾਨਣ ਚੰਗਾ ਨਹੀਂ ਲਗਦਾ। ਭਾਵੇਂ ਤਰਕਸ਼ੀਲਾਂ ਵੱਲੋਂ ਚੰਗੀਆਂ ਕਦਰਾਂ-ਕੀਮਤਾਂ ਦੀ ਸਥਾਪਨਾ ਲਈ ਕੀਤੀਆਂ ਕਾਰਵਾਈਆਂ ਅਕਸਰ ਹੀ ਲੋਕਾਂ 'ਚ ਚਰਚਾ ਦਾ ਵਿਸ਼ਾ ਬਣੀਆਂ ਹਨ ਪਰ ਪਿਛਲੇ ਮਹੀਨੇ ਕਲਕੱਤਾ 'ਚ ਵਾਪਰੀ ਘਟਨਾ ਨੇ ਤਰਕਸ਼ੀਲਾਂ ਦੀ ਸੱਚੀ-ਸੁੱਚੀ ਮਨੁਖਤਾਵਾਦੀ ਪਹੁੰਚ ਨੂੰ ਸਪੱਸ਼ਟ ਕੀਤਾ ਹੈ। ਕਲਕੱਤੇ ਤੋਂ ਛਪੀ ਯੂ. ਐਨ. ਆਈ. ਦੀ ਖਬਰ ਅਨੁਸਾਰ ਅਮਰਨਾਥ ਦੀ ਯਾਤਰਾ ਤੋਂ ਕਲਕੱਤਾ ਪਰਤੇ ਰਤਨ ਦੱਤਾ ਨਾਂ ਦੇ ਇੱਕ ਵਿਅਕਤੀ ਨੂੰ ਉਸ ਸਮੇਂ ਸਖਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਜਦੋਂ ਮੁਹੱਲੇ ਦੇ ਲੋਕਾਂ ਨੇ ਉਸ ਨੂੰ 'ਪ੍ਰੇਤ' ਸਮਝ ਕੇ ਡਰ ਦੇ ਮਾਰੇ ਉਸ ਕੋਲੋਂ ਦੂਰ ਦੌੜਨਾ ਸ਼ੁਰੂ ਕਰ ਦਿੱਤਾ। ਘਟਨਾ ਦਰਅਸਲ ਇਸ ਤਰ੍ਹਾਂ ਵਾਪਰੀ ਕਿ ਕਿਸੇ ਨਾ ਕਿਸੇ ਤਰ੍ਹਾਂ ਰਤਨ ਦੱਤਾ ਦਾ ਨਾਂ ਅਮਰਨਾਥ ਯਾਤਰਾ ਦੌਰਾਨ ਮਰਨ ਵਾਲੇ ਵਿਅਕਤੀਆਂ ਦੀ ਸੂਚੀ ਵਿੱਚ ਪ੍ਰਕਾਸ਼ਿਤ ਹੋ ਗਿਆ। ਘਰ ਵਾਲਿਆਂ ਵੱਲੋਂ ਉਸਦੀ 'ਰੂਹ ਦੀ ਸ਼ਾਂਤੀ' ਲਈ ਸਭ ਕਿਰਿਆ ਕਰਮ ਵੀ ਮੁਕੰਮਲ ਕਰ ਦਿੱਤੇ ਗਏ ਸਨ। ਪ੍ਰੰਤੂ ਖਬਰ ਗਲਤ ਸੀ ਤੇ ਉਹ ਸਹੀ ਸਲਾਮਤ ਸੀ। ਜਦੋਂ ਉਹ ਕਿਸ਼ਤੀ ਰਾਹੀਂ ਉੱਤਰੀ ਕਲਕੱਤਾ ਦੇ ਇੱਕ ਮੁਹੱਲੇ ਵਿੱਚ ਆਪਣੇ ਘਰ ਪਹੁੰਚਣ ਲਈ ਘਾਟ ਵੱਲ ਜਾ ਰਿਹਾ ਸੀ ਤਾਂ ਲੋਕਾਂ ਨੇ ਉਸ ਨੂੰ 'ਭੂਤਨਾ' ਸਮਝ ਕੇ ਇੱਧਰ ਉਧਰ ਦੌੜਨਾ ਸ਼ੁਰੂ ਕਰ ਦਿੱਤਾ। ਘਰੀਂ ਬੈਠੀਆਂ ਔਰਤਾਂ ਨੇ ਗਲੀ ਵਿੱਚ ਉਸਨੂੰ ਜਾਂਦਿਆਂ ਵੇਖ ਕੇ ਖਿੜਕੀਆਂ ਦਰਵਾਜੇ ਬੰਦ ਕਰਨੇ ਸ਼ੁਰੂ ਕਰ ਦਿੱਤੇ। ਬਹੁਤ ਸੰਭਵ ਕਿ ਲੋਕ ਉਸਨੂੰ ਡਾਂਗਾਂ ਸੋਟਿਆਂ ਨਾਲ ਪਾਰ ਬੁਲਾ ਦਿੰਦੇ ਜੇਕਰ ਉਸਦਾ ਇੱਕ ਤਰਕਸ਼ੀਲ ਭਤੀਜਾ ਸੰਗਰਾਮ ਦੱਤਾ ਉਸਦੀ ਮਦਦ ਲਈ ਨਾ ਬਹੁੜਦਾ। ਦਰਅਸਲ ਸੰਗਰਾਮ ਨੇ ਵੇਖਦਿਆਂ ਹੀ ਰਤਨ ਦੱਤਾ ਨੂੰ ਬਾਹਾਂ ਵਿੱਚ ਲੈ ਲਿਆ। ਉਹਨਾਂ ਨੂੰ ਖੁਸ਼ੀ ਦੇ ਅੱਥਰੂ ਵਹਾਉਂਦਿਆਂ ਵੇਖਕੇ ਸਭ ਲੋਕ ਭਬੰਤਰੇ ਹੋਏ ਅਵਾਕ ਰਹਿ ਗਏ। ਜਲਦੀ ਹੀ ਸਾਰਿਆਂ ਨੇ ਉਸਨੂੰ ਪਹਿਚਾਣ ਲਿਆ ਅਤੇ ਉਸ ਕੋਲੋਂ ਅਮਰਨਾਥ ਦੇ ਬਿਖੜੇ ਰਾਹਾਂ ਦੀ ਕਹਾਣੀ ਸੁਣਨ ਲੱਗੇ। ਰਤਨ ਦੱਤਾ ਧਾਰਮਿਕ ਬਿਰਤੀ ਦਾ ਹੋਣ ਕਰਕੇ ਸੰਗਰਾਮ ਦੇ ਤਰਕਸ਼ੀਲ ਵਿਚਾਰਾਂ ਨਾਲ ਕਦੇ ਸਹਿਮਤ ਨਹੀਂ ਸੀ ਹੋਇਆ। ਪ੍ਰੰਤੂ ਹੁਣ ਉਸਨੇ ਸ਼ਰੇਆਮ ਮੰਨਿਆ ਕਿ ਮੁਸ਼ਕਿਲ ਸਮੇਂ ਤਰਕਸ਼ੀਲ ਸੰਗਰਾਮ ਹੀ ਉਸਦੇ ਕੰਮ ਆਇਆ ਹੈ। ਆਖਰ ਇਸੇ ਤਰਕਸ਼ੀਲਤਾ ਨੇ ਸਾਡੇ ਸਾਰਿਆਂ ਦੇ ਕੰਮ ਆਉਣਾ ਹੈ। ਸਮਾਜ ਵਿੱਚ ਉਸਾਰੂ ਕਦਰਾਂ ਦੀ ਸਥਾਪਨਾ ਕਰਨੀ ਹੈ। ਫਿਰ ਕਿਉਂ ਨਾ ਆਪਾਂ ਇਸ ਨਜ਼ਰੀਏ ਦੇ ਪਾਸਾਰ ਲਈ ਦਿਨ ਰਾਤ ਇੱਕ ਕਰੀਏ ?

*ਰਾਮ ਸਵਰਨ*



*If Undelivered please return to :*

**Tarksheel**

59/11, Jawahar Nagar,
Ludhiana.

**BOOK POST**
(Printed Matter)

To..........................................
..............................................
..............................................
..............................................